ੴ

# ਗੁਰਮੁਖੀ-ਹਿੰਦੀ
## ਦਾ
# ਟਾਕਰਾ







ਕਰਤਾ ਤੇ ਪ੍ਰਕਾਸ਼ਕ
ਪੰਡਿਤ ਕਰਤਾਰ ਸਿੰਘ ਦਾਖਾ

ਮੁਲ ॥)

# ਸੂਚਨਾ

੧੯੩੧ ਈ: ਵਿਚ ਸੰਤ ਸਮਾਚਾਰ ਅਖਬਾਰ ਅੰਮ੍ਰਿਤਸਰ ਨੇ ਇਕ ਲੇਖ ਲਿਖਿਆ ਸੀ। ਜਿਸ ਵਿਚ ਏਹ ਉਟੰਕਣ ਕੀਤਾ ਗਿਆ ਸੀ ਕਿ ਗੁਰਮੁਖੀ ਲਿਪੀ ਅਧੂਰੀ ਹੈ ਤੇ ਗੁਰਮੁਖੀ ਵਿਚ ਛਪਿਆ ਹੋਇਆ ਜਾਪ ਸਾਹਿਬ ਅਸੁਧ ਹੈ, ਏਸ ਲਈ ਦੇਵਨਾਗਰੀ ਅਖਰਾਂ ਵਿਚ ਹੀ ਜਾਪ ਸਾਹਿਬ ਸ਼ੁਧ ਲਿਖਿਆ ਜਾ ਸਕਦਾ ਹੈ। ਇਸ ਦਾ ਉਤਰ ਪੰਡਿਤ ਕਰਤਾਰ ਸਿੰਘ ਜੀ ਦਾਖਾ ਵਲੋਂ ਗੁਰਮੁਖੀ ਤੇ ਹਿੰਦੀ ਲਿਪੀ ਪਰ ਵਿਚਾਰ ਨਾਮੇ ਲੇਖ ਵਿਚ ਦਿਤਾ ਗਿਆ ਸੀ, ਏਹ ਲੇਖ ਅਖਬਾਰਾਂ ਵਿਚ ਛਪਿਆ ਤੇ ਖਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਤਸਰ ਵਲੋਂ ਏਸ ਲੇਖ ਨੂੰ ਟ੍ਰੈਕਟ ਦੀ ਸ਼ਕਲ ਵਿਚ ਸਤੰਬਰ ੧੯੩੨ ਵਿਚ ਛਾਪਿਆ ਗਿਆ। ਉਸ ਵੇਲੇ ਇਸ ਲੇਖ ਨੂੰ ਬਹੁਤ ਪਸੰਦ ਕੀਤਾ ਗਿਆ ਤੇ ਇਸਦਾ ਪ੍ਰਭਾਵ ਬਹੁਤ ਅਛਾ ਪਿਆ।

ਅਜ ਕਲ ਪੂਰਬੀ ਪੰਜਾਬ ਦੀ ਰਾਜ ਭਾਸ਼ਾ ਨੀਯਤ ਕਰਨ ਸਬੰਧੀ ਚਰਚਾ ਚਲ ਰਹੀ ਹੈ, ਕੁਝ ਪਖਪਾਤੀ ਹਿੰਦੂਆਂ ਵਲੋਂ ਫਰ ਗਰਮੁਖੀ ਅਖਰਾਂ ਤੇ ਪੰਜਾਬੀ ਬੋਲੀ ਪਰ ਅਣਹੋਏ ਉਟੰਕਣ ਕੀਤੇ ਜਾ ਰਹੇ ਹਨ। ਏਸ ਲਈ ਸਮੇਂ ਦੀ ਲੋੜ ਨੂੰ ਮੁਖ ਰਖ ਕੇ, ਗੁਰਮੁਖੀ ਅਖਰਾਂ ਤੇ ਪੰਜਾਬੀ ਬੋਲੀ ਦਾ ਨਿਰਣਾਂ ਕਰਨ ਲਈ, ਉਹੋ ਪੁਰਾਣਾ ਲੇਖ "ਗੁਰਮੁਖੀ ਤੇ ਹਿੰਦੀ ਲਿਪੀ ਪਰ ਵਿਚਾਰ" ਮੁੜ ਟ੍ਰੈਕਟ ਦੀ ਸ਼ਕਲ ਵਿਚ ਪ੍ਰਕਾਸ਼ਤ ਕੀਤਾ ਗਿਆ ਹੈ

ਇਸ ਦੇ ਨਾਲ ਹੀ ਗੁਰਮੁਖੀ ਅਖਰ ਕਿਵੇਂ ਤੇ ਕਦੋਂ ਬਣੇ? ਅਰਥਾਤ ਗੁਰਮੁਖੀ ਦਾ ਜਨਮ ਕਿਵੇਂ ਹੋਇਆ? ਇਹ ਗਲ ਖੋਲ੍ਹ ਕੇ ਦਸੀ ਗਈ ਹੈ ਮਿਸਟਰ ਜੀ. ਬੀ. ਸਿੰਘ ਤੇ ਹੋਰ ਲੋਕ ਜੋ ਇਹ ਭੁਲੇਖਾ ਖਾ ਰਹੇ ਹਨ ਕਿ ਗੁਰਮੁਖੀ ਬ੍ਰਹਮੀ ਬੋਲੀ ਜਾਂ ਕਿਸੇ ਹੋਰ ਬੋਲੀ ਦੇ ਅਖਰਾਂ ਤੋਂ ਲੈ ਕੇ ਬਣਾਈ ਗਈ, ਇਹ ਸਭ ਸੰਸੇ ਭੁਲੇਖੇ ਦੂਰ ਕਰ ਕੇ ਸਿੱਧ ਕੀਤਾ ਗਿਆ ਹੈ ਕਿ ਗੁਰਮੁਖੀ ਅੱਖਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਅਨੁਭਵ ਦੁਆਰਾ ਰਚੇ, ਤੇ ਇਹ ਅਖਰ ਬਿਲਕੁਲ ਮੁਕੰਮਲ ਸੁਤੰਤਰ ਰਚਨਾ ਹੈ, ਸੋ ਇਸ ਪੁਸਤਕ ਵਿਚ 'ਗੁਰਮੁਖੀ ਤੇ ਹਿੰਦੀ ਲਿਪੀ ਪਰ ਵਿਚਾਰ' ਤੇ 'ਗੁਰਮੁਖੀ ਦਾ ਜਨਮ' ਦੇ ਖਾਸ ਪ੍ਰਕਰਣ ਹਨ। ਪੁਸਤਕ ਦਾ ਨਾਮ "ਗੁਰਮੁਖੀ ਹਿੰਦੀ ਦਾ ਟਾਕਰਾ" ਰਖਿਆ ਗਿਆ ਹੈ। ਸਾਡੇ ਜੋ ਸੱਜਣ ਇਸ ਵੇਲੇ ਗੁਰਮੁਖੀ ਦਾ ਪੱਖ ਪੇਸ਼ ਕਰ ਰਹੇ ਹਨ, ਇਹ ਪੁਸਤਕ ਉਨ੍ਹਾਂ ਲਈ ਲਾਭਦਾਇਕ ਤੇ ਸਹਾਇਕ ਸਾਬਤ ਹੋਵੇਗੀ ਤੇ ਇਸ ਨੂੰ ਪੜ੍ਹ ਕੇ ਉਨ੍ਹਾਂ ਨੂੰ ਕਈ ਗਲਾਂ ਨਵੀਆਂ ਪ੍ਰਾਪਤ ਹੋਣਗੀਆਂ। ਗੁਰਮੁਖੀ-ਪੰਜਾਬੀ ਦੇ ਹਾਮੀਆਂ ਤੇ ਸਿਖ ਸੰਸਥਾਵਾਂ ਨੂੰ ਇਸ ਪੁਸਤਕ ਦਾ ਵਧ ਤੋਂ ਵਧ ਪ੍ਰਚਾਰ ਕਰ ਕੇ ਗੁਰਮੁਖੀ-ਪੰਜਾਬੀ ਦੀ ਸੇਵਾ ਕਰਨੀ ਚਾਹੀਦੀ ਹੈ।

ਗੁਜਰਵਾਲ
੫ ਅਗਸਤ ੧੯੪੯

ਨਾਹਰ ਸਿੰਘ ਗਜਾਨੀ
ਗੁਜਰਵਾਲ, ਜ਼ਿਲਾ ਲੁਧਿਆਣਾ

੧ ਓ ਵਾਹਿਗੁਰੂ ਜੀ ਕੀ ਫਤਿਹ ॥

# 'ਗੁਰਮੁਖੀ' ਤੇ 'ਹਿੰਦੀ' ਲਿੱਪੀ

ਤੇ

## ਵਿਚਾਰ

ਕੁਝ ਚਿਰ ਹੋਇਆ ਕਿ ਇਕ ਅਖਬਾਰ "ਸੰਤ ਸਮਾਚਾਰ" ਵਿਚ ਗੁਰਮੁਖੀ ਲਿਪੀ ਪਰ ਕੁਝ ਇਤਰਾਜ਼ ਕੀਤੇ ਗਏ ਸਨ। ਪੰਡਿਤ ਕਰਤਾਰ ਸਿੰਘ ਜੀ "ਸਾਹਤਜਾ-ਚਾਰਯ" ਦਾਖਾ ਨਿਵਾਸੀ ਜੀ ਨੇ ਇਸਦਾ ਉਤਰ ਐਸੀ ਵਿਦ੍ਵਤਾ ਨਾਲ ਦਿਤਾ ਕਿ ਉਨ੍ਹਾਂ ਦੀਆਂ ਦਲੀਲਾਂ ਗੁਰਮੁਖੀ ਦੇ ਵਿਦ੍ਵਾਨਾਂ ਪਾਸ ਹਮੇਸ਼ਾਂ ਰਹਿਣ ਦੇ ਲਾਇਕ ਹਨ। ਤਾਕਿ ਫੇਰ ਕਿਸੇ ਓਹੋ ਜੇਹੇ ਸਮੇਂ ਕੰਮ ਆ ਸਕਣ, ਇਸ ਲਈ ਉਨ੍ਹਾਂ ਪ੍ਰਸ਼ਨਾਂ ਉਤਰਾਂ ਨੂੰ ਇਸ ਟਰੈਕਟ ਵਿਚ ਛਾਪਿਆ ਜਾਂਦਾ ਹੈ। ਉਕਤ ਅਖਬਾਰ ਦੇ ਲੇਖਕ ਜੀ ਨੇ ਕਈ ਪਦ ਫਿਕੇ ੨ ਵਰਤੇ ਸਨ, ਉਨ੍ਹਾਂ ਨੂੰ ਛਡ ਦਿਤਾ ਗਿਆ ਹੈ। ਕੇਵਲ ਪ੍ਰਸ਼ਨ ਮਾਤ੍ਰ ਯਾ ਉਨ੍ਹਾਂ ਦੇ ਭਾਵ ਤੇ ਉਤਰ ਲੈ ਲਿਤੇ ਗਏ ਹਨ।

## ਪ੍ਰਸ਼ਨ

(੧) ਗੁਰਮੁਖੀ ਲਿੱਪੀ ਅਧੂਰੀ ਹੋਣ ਕਰ ਕੇ ਹਿੰਦੀ ਅਤੇ ਸੰਸਕ੍ਰਿਤ ਭਾਸ਼ਾ, ਇਸ ਵਿਚ ਠੀਕ ੨ ਨਹੀਂ ਲਿਖੀਆਂ ਜਾ ਸਕਦੀਆਂ।

(੨) ਗੁਰਮੁਖੀ ਦੀ ਅਸੁਧੀ ਕਰ ਕੇ ਬੜੇ ੨ ਪੰਡਿਤ ਭੀ ਸ਼ੁੱਧ ਨਹੀਂ ਬੋਲ ਸਕਦੇ। ਅਤੇ ਗੁਰਮੁਖੀ ਦੇ ਘਾਇਲ ਕੀਤੇ ਹੋਇਆਂ ਤੇ ਮੁੜ ਅੰਗੂਰ ਨਹੀਂ ਆਉਂਦਾ।

(੩) ਇਸ ਵਿਚ ਨਿਯਮ ਪੂਰਬਕ ਛੰਦ ਨਹੀਂ ਲਿਖੇ ਜਾਂਦੇ। ਕੋਰੜਾ, ਬੈਂਤ ਆਦਿ ਬੇਨਿਯਮੇ ਛੰਦ ਭਾਵੇਂ ਲਿਖ ਲਵੋ।

(੪) ਇਸ ਵਿਚ ਪੰਜਾਬੀ ਬੋਲੀ ਭੀ ਠੀਕ ਨਹੀਂ ਲਿਖੀ ਜਾਂਦੀ।

(੫) ਚਿਠੀ ਪੱਤ੍ਰ ਲਿਖਣ ਤੋਂ ਸਿਵਾਇ ਕੋਈ ਗ੍ਰੰਥ ਰਚਨਾ ਇਸ ਵਿਚ ਨਹੀਂ ਹੋ ਸਕਦੀ। ਖਾਸ ਕਰ ਕੇ ਛੰਦ ਰਚਨਾ ਲਈ ਤਾਂ ਇਹ ਲਿੱਪੀ ਕਿਸੇ ਕੰਮ ਦੀ ਨਹੀਂ।

(੬) ਇਸ ਵਿਚ ਕੋਈ ਚੰਗੀ ਲਿਟ੍ਰੇਚਰ ਨਹੀਂ।

(੭) ਜਾਪ ਸਾਹਿਬ ਵਿਚੋਂ 'ਭੁਜੰਗ ਪ੍ਰਯਾਤ' ਅਤੇ 'ਚਾਚਰੀ' ਛੰਦ ਦਾ ਹਵਾਲਾ ਦੇ ਕੇ ਲਿਖਿਆ ਹੈ ਕਿ ਇਨ੍ਹਾਂ ਵਿਚ ਵਰਣ ਸੰਖਿਆ ਅਥਵਾ ਗਣ ਨਿਯਮ ਭੰਗ ਹੋ ਗਿਆ ਹੈ। ਭੁਜੰਗ ਪ੍ਰਯਾਤ ਦੇ ੪੮ ਅਖਰਾਂ ਦੇ ਥਾਂ ੫੯ ਬਣ ਗਏ ਹਨ। ਇਸਦਾ ਕਾਰਣ ਇਹ ਹੈ ਕਿ ਗੁਰਮੁਖੀ ਵਿਚ ਦ੍ਵਤ ਅੱਖਰਾਂ ਦੀ ਪ੍ਰਥਾ ਓਸੀ ਢੰਗੀ ਨਹੀਂ, ਜੈਸੀ ਕਿ ਹਿੰਦੀ ਵਿਚ

ਹੈ। ਇਸ ਲਈ ਪੂਰਬੋਕਤ ਛੰਦ ਗੁਰਮੁਖੀ ਵਿਚ ਲਿਖਣ ਕਰ ਕੇ ਅਸੁਧ ਹੋ ਗਏ ਹਨ। ਤਾਂਤੇ ਸਭ ਨੂੰ ਹਿੰਦੀ ਵਰਤਣੀ ਚਾਹੀਦੀ ਹੈ।

(੮) ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਗੁਰਮੁਖੀ ਲਿਪੀ ਦੀ ਕਮੀ ਪੂਰੀ ਕਰਨ ਲਈ ਕੁਝ ਅੱਖਰ ਹੋਰ ਘੜੇ ਹਨ। ਇਸ ਤੋਂ ਭੀ ਸਿੱਧ ਹੁੰਦਾ ਹੈ ਕਿ ਉਕਤ ਲਿੱਪੀ ਅਧੂਰੀ ਹੈ ਸੋ ਜੇਕਰ ਸਿਖਾਂ ਨੇ ਹਿੰਦੀ ਲਿੱਪੀ ਨਹੀਂ ਪੜ੍ਹਨੀ ਤਾਂ ਗੁਰਮੁਖੀ ਲਿਪੀ ਨੂੰ ਤਾਂ ਪੂਰੀ ਕਰ ਲੈਣ।

## ਉੱਤਰ

੧. ਇਹ ਵਿਚਾਰ ਕਰਨ ਤੋਂ ਪਹਿਲਾਂ ਹੇਠ ਲਿਖੀਆਂ ਗੱਲਾਂ ਵਲ ਧਿਆਨ ਕਰਨਾ ਅਤੀ ਜ਼ਰੂਰੀ ਹੈ:-

(ੳ) ਕਿਸੇ ਦੇਸ ਦੀ ਬੋਲਣ ਦੀ ਬੋਲੀ ਨੂੰ ਲਿਖਤ ਵਿਚ ਪ੍ਰਗਟ ਕਰਨ ਲਈ ਉਹ ਅੱਖਰ ਘੜੇ ਜਾਣੇ ਚਾਹੀਦੇ ਹਨ ਜੋ ਉਸ ਦੇਸ ਵਿਚ ਬੋਲਣ ਵਾਲੀਆਂ ਧੁਨੀਆਂ ਨੂੰ ਪ੍ਰਗਟ ਕਰਨ। ਅਰਥਾਤ ਬਦੇਸ਼ੀ ਧੁਨੀਆਂ ਨੂੰ ਜ਼ਾਹਰ ਕਰਨਾ ਉਸ ਦਾ ਮੁਖ ਪ੍ਰਯੋਜਨ ਨ ਹੋਵੇ

(ਅ) ਮੂੰਹ ਦੇ ਜਿਸ ਥਾਂ ਅਤੇ ਜਿਸ ਪ੍ਰਯਤਨ (ਜ਼ੋਰ) ਨਾਲ ਜੋ ਧੁਨੀ (ਆਵਾਜ਼) ਪ੍ਰਗਟ ਹੁੰਦੀ ਹੋਵੇ ਉਸ ਦੀ ਥਾਂ ਔਣ ਵਾਲਾ ਅੱਖਰ ਉਸੇ ਅਸਥਾਨ ਅਤੇ ਪ੍ਰਯਤਨ ਵਿਚ ਪ੍ਰਗਟ ਹੋਵੇ, ਨਾਂ ਕਿ ਦੂਸਰਿਆਂ ਵਿਚ।

(ੲ) ਕਿਸੇ ਬੋਲੀ ਦਾ ਵਿਆਕਰਣ ਸਮਝਾਉਣ ਲਈ ਸਭ ਤੋਂ ਮੁਢਲੀ ਵਰਣ-ਮਾਲਾ ਅਜੇਹੀ ਰੀਤੀ ਨਾਲ

ਬਣਾਈ ਜਾਵੇ ਜਿਸ ਵਿਚੋਂ ਉਸ ਬੋਲੀ ਲਈ ਵਿਸ਼ੇਸ਼ ਵਰਣ ਵਿਚੋਂ ਹੀ ਨਿਕਲਣ।

(ਸ) ਵਰਣ ਮਾਲਾ ਅਤੇ ਉਸ ਦੇ ਵਰਗਾਂ ਦਾ ਢੰਗ ਸੁਖਾਲਾ ਹੋਵੇ।

(ਹ) ਵਰਗਾਂ ਦੀ ਰਚਨਾ ਇਸ ਤ੍ਰੀਕੇ ਨਾਲ ਹੋਵੇ ਕਿ ਉਹਨਾਂ ਵਿਚਲੇ ਅੱਖਰਾਂ ਦੇ ਪ੍ਰਸਪਰ ਅਸਥਾਨ ਪ੍ਰਯ-ਤਨ ਅਤੇ ਸਵਰਣਤਾ ਦਾ ਗੂੜ੍ਹਾ ਸੰਬੰਧ ਹੋਵੇ।

(ਕ) ਜੋ ਅੱਖਰ ਜਿਸ ਤੋਂ ਅਗੇ ਪਿਛੇ ਪ੍ਰਗਟ ਹੋਵੇ ਉਸ ਨੂੰ ਉਸੇ ਕ੍ਰਮ ਨਾਲ ਲਿਖਿਆ ਜਾਵੇ।

(ਖ) ਇਕ ਧੁਨੀ ਲਈ ਕੇਵਲ ਇਕੋ ਅੱਖਰ ਹੋਵੇ, ਵਾਧੂ ਅੱਖਰਾਂ ਦਾ ਝਮੇਲਾ ਨਾ ਹੋਵੇ।

(ਗ) ਇਕ ਅੱਖਰ ਦੀ ਸ਼ਕਲ ਇਕੋ ਹੀ ਹੋਵੇ।

(ਘ) ਅਖਰਾਂ ਦੇ ਦੁੱਤ ਹੋਣ ਤੇ ਭੀ ਕਿਸੇ ਅੱਖਰ ਦੀ ਸ਼ਕਲ ਅਜੇਹੀ ਨ ਬਦਲੇ ਜਿਸ ਦੇ ਸਮਝਣ ਵਿਚ ਬਿਪਤਾ ਪੈ ਜਾਵੇ।

(ਙ) ਵਿਅੰਜਨ ਵਰਣ ਵਾ ਪੂਰਣ ਵਾ ਅਪੂਰਣ ਦਸ਼ਾ ਵਿਚ ਸਪਸ਼ਟ ਹੀ ਉਚਾਰਣ ਹੋਵੇ।

੨. ਹੁਣ ਪੂਰਵੋਕਤ ਗਲਾਂ ਨੂੰ ਕਸਵੱਟੀ ਰੂਪ ਮੰਨ ਕੇ ਹਿੰਦੀ ਅਤੇ ਗੁਰਮੁਖੀ ਦੀ ਲਿੱਪੀ ਦੇ ਪੂਰਣ ਅਤੇ ਅਪੂਰਣ ਹੋਣ ਦਾ ਵਿਚਾਰ ਹੇਠ ਲਿਖੀ ਰੀਤੀ ਅਨੁਸਾਰ ਕੀਤਾ ਜਾਂਦਾ ਹੈ:—

# ਗੁਰਮੁਖੀ ਵਰਣਮਾਲਾ (ਲਿੱਪੀ)

| | | | | |
|---|---|---|---|---|
| ੳ | ਅ | ੲ | ਸ | ਹ |
| ਕ | ਖ | ਗ | ਘ | ਙ |
| ਚ | ਛ | ਜ | ਝ | ਞ |
| ਟ | ਠ | ਡ | ਢ | ਣ |
| ਤ | ਥ | ਦ | ਧ | ਨ |
| ਪ | ਫ | ਬ | ਭ | ਮ |
| ਯ | ਰ | ਲ | ਵ | ੜ |

# ਹਿੰਦੀ ਵਰਣਮਾਲਾ (ਲਿੱਪੀ)

स्वर

अ इ उ ऋ ऌ ए ऐ ओ औ

ਅ ਇ ਉ ਰਿ੍ ਲਿ੍ ਏ ਐ ਓ ਔ

व्यंजन

क ख ग घ ङ  च छ ज झ ञ

ਕ ਖ ਗ ਘ ਙ  ਚ ਛ ਜ ਝ ਞ

ट ठ ड ढ ण  त थ द ध न

ਟ ਠ ਡ ਢ ਣ  ਤ ਥ ਦ ਧ ਨ

प फ ब भ म  य र ल व

ਪ ਫ ਬ ਭ ਮ  ਯ ਰ ਲ ਵ ੜ

श ष स ह  क्ष त्र ज्ञ

ਸ਼ ਖ ਸ ਹ  अं अः  क़ ख़ प़ फ़

ਅੰ ਅ: ॐ ? ~ ~

ਬਿੰਦੀ ਵਿਸਰਗ

ਉਰਦੂ ਦੇ ਅੱਖਰ ਉਤਲਿਆਂ ਦੇ ਥਾਂ ਇਹ ਹਨ–

ਕ਼ਾਫ, ਖ਼ੇ, ਪੇ, ਫ਼ੇ

ਇਹਨਾਂ ਚਿੱਤ੍ਰਾਂ ਤੋਂ ਪਤਾ ਲਗਦਾ ਹੈ ਕਿ ਪੰਜਾਬੀ ਵਰਣਾ ਦੀ ਗਿਣਤੀ ਕੇਵਲ ੩੫ ਹੈ। ਅਤੇ ਉਹਨਾਂ ਦੀ ਸ਼ਕਲ ਕਿੰਨੀ ਸਾਦੀ ਸਮਝਣ ਵਿਚ ਸੌਖੀ ਅਤੇ ਨਿਯਮ ਵਿਚ ਹੈ, ਮਗਰ ਇਸਦੇ ਮੁਕਾਬਲੇ ਤੇ ਹਿੰਦੀ ਵਰਣਮਾਲਾ ਕਿੰਨੀ ਔਖੀ ਬੇਨਿਯਮੀ ਅਤੇ ਗਿਣਤੀ ਵਿਚ ਵਾਧੂ ਅਡੰਬਰ ਵਾਲੀ ਹੈ। ਕਿਉਂਕਿ ਗੁਰਮੁਖੀ ਲਿੱਪੀ ਦੇ ਤਿੰਨ ਸ੍ਵਰ ਹੀ ਮੂਲ ਸ੍ਵਰ ਹਨ। ਅਤੇ ਦੂਜੇ ਓਹਨਾਂ ਵਿਚੋਂ ਹੀ ਪੈਦਾ ਹੋਣ ਕਰ ਕੇ ਉਹਨਾਂ ਦੇ ਵਿਸ਼ੇਸ਼ ਹਨ, ਅਰਥਾਤ ਏਹਨਾਂ ਨੂੰ ਦੀਰਘ ਕਰਨ ਨਾਲ ਹੀ ਆ, ਈ ਊ ਬਣ ਜਾਂਦੇ ਹਨ। ਅ+ਇ ਦਾ (ਆਦ ਗੁਣ :) 'ਏ' ਹੋ ਜਾਂਦਾ ਹੈ। ਅ+ਏ ਦਾ (ਬ੍ਰਿਧਿ ਰੇਚਿ) ਐ ਹੋ ਜਾਂਦਾ ਹੈ ਅ+ਉ ਦਾ (ਗੁਣ ਹੋ ਰੇ) ਓ ਅਤੇ ਐ+ਓ ਦਾ ਔ (ਬ੍ਰਿਧਿ) ਹੋ ਜਾਂਦਾ ਹੈ। ਏਸੇ ਤਰ੍ਹਾਂ ਤ੍ਰਣੇ ਮੂਲ ਸ੍ਵਰਾਂ ਦੇ ਏਹਨਾਂ ਦੀ ਗਿਣਤੀ ਦਸ ਹੋ ਜਾਂਦੀ ਹੈ। ਵਿਅੰਜਨਾਂ ਦੇ ਨਾਲ ਲਗ ਕੇ ਉਹਨਾਂ ਦਾ ਪੂਰਾ ਉਚਾਰਨ ਕਰਨ ਲਈ ਏਹਨਾਂ ਦੇ ਹੀ ਰੂਪ ਮੁਕਤਾ, ਕੰਨਾ ਅਤੇ ਸਿਆਰੀ ਹੋ ਜਾਂਦੇ ਹਨ। ਅਤੇ ਏਹਨਾਂ ਨੂੰ ਲਗਾ ਕੇ ਪ੍ਰਕਾ- ਸ਼ਿਆ ਜਾਂਦਾ ਹੈ। ਮੂਲ ਸ੍ਵਰਾਂ ਨੂੰ ਅਪੂਰਣ ਸ੍ਵਰ ਸਮਝਣਾ 'ਓ' ਆਦਿ ਨੂੰ ਸ੍ਵਤੰਤ੍ਰ ਸ੍ਵਰ ਸਮਝਣਾ ਅਥਵਾ ਮੂਲ ਸ੍ਵਰਾਂ ਤੋਂ ਭਿੰਨ ਲਗਾਂ ਸਮਝਣਾ ਠੀਕ ਨਹੀਂ।

ਜੇ ਕਰ ਉਕਤ ਦਸ ਸ੍ਵਰਾਂ ਨੂੰ ਅਨੁਨਾਸਿਕ ਕਰਨਾ ਹੋਵੇ ਤਾਂ ਉਹਨਾਂ ਨਾਲ ਅਨੁਨਾਸਿਕਾਂ ਦੇ ਵਿਕਾਰ ਰੂਪ ਟਿੱਪੀ ਨੂੰ ਲਘੂ ਸ੍ਵਰਾਂ ਨਾਲ ਅਤੇ ਬਿੰਦੀ ਨੂੰ ਕੁਝ ਲਘੂਆਂ ਨਾਲ ਕੁਝ ਦੀਰਘਾਂ ਨਾਲ ਲਾਈਦਾ ਹੈ। ਅਰਥਾਤ ਲਘੂ ਅ+ਇ

ਨਾਲ ਟਿੱਪੀ ਲਗਦੀ ਹੈ। ਅਤੇ ਬਿੰਦੀ ਲਘੂ ਦੀਰਘ ੳ ਨਾਲ। ਆ, ਏ, ਐ, ਓ ਅਤੇ ਔ ਨਾਲ ਲਗਣ ਕਰ ਕੇ ਦਸ ਤਰ੍ਹਾਂ ਦੇ ਅਨੁਨਾਸਿਕ ਰਲਾ ਕੇ ਕੁਲ ੨੦ ਪ੍ਰਕਾਰ ਦੀ 'ਸ੍ਵਰ' ਸੰਗਿਆ ਹੋ ਜਾਂਦੀ ਹੈ। ਇਹਨਾਂ ਦੇ ਕਾਰਣ ਸ੍ਵਰ ਮੂਲ ਉਪਦੇਸ ਵਿਚ ਤਿੰਨ ਹੀ ਲਿਖ ਕੇ **ਪਰਮ ਲਾਘਵਤਾ** ਆਦਿ ਦੁਆਰਾ **ਅੱਖਰ-ਵਿਗਿਆਨਤਾ** ਦਾ ਪੂਰਨ ਸਬੂਤ ਦਿਤਾ ਗਿਆ ਹੈ। ਮਗਰ ਇਸ ਤੋਂ ਉਲਟ ਜਦੋਂ ਹਿੰਦੀ ਵਰਣ ਮਾਲਾ ਵਲ ਦੇਖਦੇ ਹਾਂ ਤਾਂ ਪਤਾ ਲਗਦਾ ਹੈ ਕਿ ਉਸ ਵਿਚਲੇ ਮੂਲ ੯ ਸ੍ਵਰਾਂ ਵਿਚੋਂ ਲ੍ਰ ਅਤੇ ਋ ਤਾਂ ਹਿੰਦੀ ਲਈ ਬਿਲਕੁਲ ਵਾਧੂ ਹੀ ਹਨ, ਅਰਥਾਤ ਰ+ਿ ਦੇ ਤੁੱਲਿ ਋ ਅਤੇ ਲ+ਰ+ਿ ਦੇ ਤੁੱਲ ਹੀ ਲ੍ਰ ਦੀ ਧੁਨੀ ਬੋਲਦੀ ਹੈ, ਸੋ ਉਹਨਾਂ ਨਾਲ ਇਹਨਾਂ ਦੋ ਅੱਖਰਾਂ ਦੀਆਂ ਧੁਨੀਆਂ ਮਿਲ ਜਾਣ ਕਰ ਕੇ ਇਹਨਾਂ ਵਿਚੋਂ ਦੋ ਜ਼ਰੂਰ ਹੀ ਛੱਡਣੇ ਜੋਗ ਹਨ। ਜੇ ਲ, ਰ, ਿ ਨੂੰ ਤਾਂ ਛੱਡ ਨਹੀਂ ਸਕਦੇ ਤਾਂ ਋ ਅਤੇ ਲ੍ਰ (ਦੀਰਘ ਰੀ ਤੇ ਲ੍ਰੀ) ਨੂੰ ਹੀ ਜਵਾਬ ਦੇਣਾ ਪਵੇਗਾ। ਕਿਉਂਕਿ ਉਹਨਾਂ ਦੇ ਹੁੰਦਿਆਂ ਏਹਨਾਂ ਦਾ ਕੋਈ ਲਾਭ ਹਿੰਦੀ ਲਹਿਜੇ ਵਿਚ ਨਹੀਂ ਹੈ। ਅਸਲ ਵਿਚ ਇਹਨਾਂ ਨੂੰ ਸ੍ਵਰ ਮੰਨਣਾ ਹੀ ਠੀਕ ਨਹੀਂ ਕਿਉਂਕਿ ਜਦੋਂ ਏਹਨਾਂ ਵਿਚ ਸਾਫ਼ ਸਾਫ਼ ਪਹਿਲਾ ਉਚਾਰਣ ਹੀ ਵਿਅੰਜਨਾ (ਰ,-ਲ) ਦਾ ਹੁੰਦਾ ਹੈ, ਤਾਂ ਏਹਨਾਂ ਦੇ ਪਿਛੇ ਸਿਹਾਰੀ ਜੇਹੀ ਅਵਾਜ਼ ਦਾ ਸ੍ਵਰ

ਜੋੜ ਕੇ ਸਮੁਦਾਇ ਦਾ ਰੂਪ ਸ੍ਵਰ ਕਿਵੇਂ ਬਣ ਸਕਦਾ ਹੈ? ਜੇ ਕਰ ਰਿਸ਼ੀ ਆਦਿਕ ਸ਼ਬਦਾਂ ਨੂੰ ਹਿੰਦੀ ਦੇ 'ਰਿਖਿ' 'ਰਿਸ਼ਿ' ਅਥਵਾ ਗੁਰਮੁਖੀ ਲਿਪੀ ਨਾਲ 'ਰਿਖੀ' ਯਾ 'ਰਿਸ਼ੀ' ਆਦਿਕ ਕਰ ਕੇ ਲਿਖਿਆ ਜਾਵੇ ਤਾਂ ਦਸੋ ਪ੍ਰਚੱਲਤ ਉਚਾਰਣ ਵਿਚ ਕੀ ਫਰਕ ਪੈਂਦਾ ਹੈ? ਜੇ ਨਹੀਂ ਪੈਂਦਾ ਤਾਂ ਥੋੜੇ ਜੇਹੇ (ਉਂਗਲੀਆਂ ਤੇ ਗਿਣਵੇਂ) ਸ਼ਬਦਾਂ ਲਈ ਇਹ ਵਾਧੂ ਦਾ ਔਖ ਕਿਉਂ ਰਖ ਛਡਿਆ ਹੈ। 'ਲ੍ਰਿ' ਤਾਂ ਵਿਸ਼ੇਸ਼ ਕਰ ਕੇ ਸੰਸਕ੍ਰਿਤ ਵਿਆਕਰਣਾਂ ਵਿਚ ਹੀ ਕਿਤੇ ਕਿਤੇ ਹੈ, ਬੋਲਣ ਵਿਚ ਬਹੁਤ ਹੀ ਘਟ ਹੈ। ਤੇ ਹਿੰਦੀ ਵਿਚ ਇਸਦਾ ਉਚਾਰਣ ਹੈ ਹੀ ਨਹੀਂ। ਇਸ ਲਈ ਋ ਵਾਂਗ ਇਸ ਨੂੰ ਭੀ ਲ+ਰਿ ਲਿਖੀਏ ਤਾਂ ਕੀ ਹਾਨੀ ਹੈ? ਸੋ ਹਿੰਦੀ ਵਰਣ ਮਾਲਾ ਵਿੱਚ ਇਸ ਦਾ ਲਿਖਣਾ ਵਾਧੂ ਹੈ।

'ਹਿੰਦੀ' ਵਿਚ ए, ऐ, ओ, औ ਨੂੰ ਮੂਲ ਤਿੰਨ ਸ੍ਵਰ ਤੋਂ ਵਖਰਾ ਲਿਖਣਾ ਜ਼ਾਹਿਰ ਕਰਦਾ ਹੈ ਕਿ ਹਿੰਦੀ ਵਾਲਿਆਂ ਨੇ ਇਨ੍ਹਾਂ ਨੂੰ ਉਹਨਾਂ ਤੋਂ ਵੱਖ 'ਮੂਲ' ਸਮਝਿਆ ਹੈ, ਸੋ ਇਹ ਗਲਤੀ ਹੈ, ਕਿਉਂਕਿ ਇਸ ਤੇ ਵਿਕਲਪ ਹੁੰਦਾ ਹੈ ਕਿ ਇਨ੍ਹਾਂ ਦਾ ਮੂਲ ਕੋਈ ਹੋਰ ਵਰਣ ਹੈ? ਜਾਂ ਇਹ ਆਪਣੇ ਆਪ ਤੋਂ ਹੀ ਹਨ? ਜੇ ਕਹੋ ਕਿ ਇਨ੍ਹਾਂ ਦੇ ਕਾਰਣ ਹੋਰ ਵਰਣ ਹਨ ਤਾਂ ਦਸੋ ੳ, ਅ, ੲ ਹੀ ਹਨ ਯਾ ਕੋਈ ਹੋਰ? ਜੇ ਕਹੋ ਇਹੋ ਹਨ ਤਾਂ ਉਨ੍ਹਾਂ ਤੋਂ ਅਡ ਲਿਖ ਕੇ ਇਕ ਸੇਰ ਸੂਤ ਦੇ ਕਪੜੇ ਨੂੰ 'ਇਕ ਸੇਰ ਸੂਤ ਅਤੇ ਇਕ ਸੇਰ ਕਪੜਾ, ਕਹਿਣ ਦੀ ਤਰ੍ਹਾਂ ਦ੍ਵਿਰੁਕਤੀ ਕਿਉਂ ਕੀਤੀ ਗਈ? ਜੇ ਕਹੋ ਇਨ੍ਹਾਂ ਦਾ ਮੂਲ ਕੋਈ ਵਰਣ ਨਹੀਂ ਤਾਂ

ਇਹ ਕਥਨ ਉੱਪਰ ਕੀਤੀ ਵਿਚਾਰ ਦ੍ਵਾਰਾ ਬਿਲਕੁਲ ਗਲਤ ਸਾਬਤ ਹੋ ਚੁਕਾ ਹੈ, ਕਿਉਂਕਿ ਅੱਖਰ-ਆਮਨਾਯ (ਵਿਦਿਆ) ਤੋਂ ਸਾਬਤ ਹੈ ਕਿ 'ਏ' ਅਤੇ ਐ ਦਾ ਅਸਥਾਨ (ਏਦੈਤੋ : ਕੰਠਤਾਲੂ :) ਕੰਠ ਤਾਲੂ ਹੈ। ਅਤੇ ਓ, ਔ ਦਾ (ਓਦੌਤੋ : ਕੰਠੋਸ਼ਟਮ) ਕੰਠ ਤੇ ਬੁੱਲ੍ਹ ਅਸਥਾਨ ਹੈ। ਇਸ ਤੋਂ ਜਾਣਿਆ ਜਾਂਦਾ ਹੈ ਕਿ ਕੰਠ ਵਿਚ ਬੋਲਣ ਵਾਲੇ 'ਅ' ਅਤੇ ਤਾਲੂ ਵਿਚ ਬੋਲਣ ਵਾਲੀ ਈੜੀ ਤੋਂ 'ਏ' ਜੰਮਿਆ ਹੈ, ਫੇਰ ਕੰਠ ਵਿਚ ਬੋਲਣ ਵਾਲੇ 'ਏ' ਤੋਂ ਮਿਲਕੇ 'ਐ' ਬਣਿਆ ਹੈ। ਅਤੇ ਏਸੇ ਤਰ੍ਹਾਂ ਕੰਠ ਵਾਲੇ 'ਅ' ਅਰ ਬੁੱਲ੍ਹਾਂ ਵਾਲੇ 'ਉ' ਤੋਂ ਮਿਲਕੇ 'ਓ' ਬਣਿਆ। ਫੇਰ ਕੰਠ ਵਾਲੇ 'ਅ' ਕੰਠੋਸ਼ਟ ਵਾਲੇ 'ਓ' ਤੋਂ ਮਿਲ ਕੇ 'ਔ' ਬਣਿਆ ਹੈ। ਇਸ ਲਈ ਇਨ੍ਹਾਂ ਨੂੰ ਮੂਲ ਸ੍ਵਰਾਂ ਤੋਂ ਅੱਡ ਕਰ ਕੇ ਲਿਖਣਾ "ਮਹਾਂ ਗੌਰਵ" ਦੋਸ਼ ਵਾਲਾ ਹੋਣ ਕਰ ਕੇ

**ਵਿਆਕਰਣ ਵਿਗਿਆਨ ਤੋਂ ਵਿਰੁਧ ਹੈ।**

ਇਸ ਤੋਂ ਸਾਬਤ ਹੋਇਆ ਕਿ ਗੁਰਮੁਖੀ ਲਿੱਪੀ ਦਾ ਸ੍ਵਰ ਵਰਗ ਬਿਲਕੁਲ ਠੀਕ ਅਤੇ ਸੰਸਕ੍ਰਿਤ ਹਿੰਦੀ ਦੇ ਸ੍ਵਰਾਂ ਦਾ ਵਰਗ ਸਗੋਂ ਗਲਤ ਕਿਹਾ ਜਾਏ ਤਾਂ ਡਰ ਨਹੀਂ ਅਤੇ ਦੋ ਸ੍ਵਰ ਬਿਲਕੁਲ ਬੇ-ਫਾਇਦਾ ਹੋਣ ਕਰ ਕੇ ਵਾਧੂ ਹਨ।

ਪੰਜਾਬੀ ਦੇ ਸੱਤ ਵਰਗਾਂ ਵਿਚ ਪੰਜ ਪੰਜ ਅਖਰ ਹੋਣ ਦਾ ਨਿਯਮ ਹੋਣ ਕਰ ਕੇ ਇਸ ਦਾ 'ਵਰਗੀ-ਕਰਣ' ਸ਼ੁਧ ਅਤੇ ਮੁਕੰਮਲ ਹੈ। ਮਗਰ ਹਿੰਦੀ ਦੇ ਪਹਿਲੇ ਸ੍ਵਰ

ਵਰਗ ਵਿਚ ੯ ਅਖਰ, ਅਗਲੇ ਪੰਜਾਂ ਵਿਚ ਪੰਜ ਪੰਜ, ਅੰਤ ਅਸਥਾਨੀ ਕੇਵਲ ੪, ਅਗੇ ਊਸ਼ਮ ਵਰਣ ਭੀ ਚਾਰ ਅਤੇ ਅੰਤ ਨੂੰ ਸੰਜੋਗੀ-ਵਰਣ ਤਿੰਨ ਹੋਣ ਕਰ ਕੇ ਸਭ ਵਰਗ ਇਕ ਕ੍ਰਮ ਅਤੇ ਸੰਖਿਆ ਵਿਚ ਨਹੀਂ।

ਇਥੇ ਹੀ ਬੱਸ ਨਹੀਂ ਸਗੋਂ ˘ क ˘ ख (ਜਿਹਵਾ ਮੂਲੀਯ) ਅਤੇ ˘ प ˘ फ ( ਉਪਧ ਮਾਨੀਯ ) ਤਥਾ (ਵਿਸਰਗ) ਭੀ ਪਿਛੋਂ ਕਿਤੋਂ ਨਿਕਲ ਆਉਂਦੇ ਹਨ। ਅਨੁਸ੍ਵਰ (ਟਿੱਪੀ ਯਾ ਬਿੰਦੀ) ਦਾ ਛੰਦਾਂ ਵਿਚ ਕੜਾਹੇ ਦੇ ਕੁੰਡੇ ਵਰਗਾ ਇਕ ਹੋਰ ਅੱਖਰ ਗੁਅੰਗ (ꣳ) ਬਣ ਜਾਂਦਾ ਹੈ। ਇਸ ਤਰ੍ਹਾਂ ਸੋਚਣ ਤੋਂ ਪਤਾ ਲਗਦਾ ਹੈ ਕਿ ਹਿੰਦੀ ਦੀ ਵਰਣ ਮਾਲਾ ਬਨਾਉਣ ਵਾਲੇ ਕਿਸੇ ਰਿਸ਼ੀ ਮੁਨੀ ਨੇ ਅੱਖਰਾਂ ਦੇ ਵਰਗ ਬਨਾਉਣ ਵਿਚ ਵਧੀਕ ਸੋਚ ਤੋਂ ਕੰਮ ਨਹੀਂ ਲਿਆ। ਸ੍ਵਰਾਂ ਵਿਚਲੇ ਐ ਅਤੇ ਔ ਦਾ ਉਚਾਰਣ 'ਅਈ' ਅਤੇ 'ਅਉ' ਵਾਂਗ ਹੋਣ ਕਰ ਕੇ 'ਐ' ਅਤੇ 'ਔ' ਦੀ ਆਵਾਜ਼ ਲਈ ਹਿੰਦੀ ਵਿਚ ਕੋਈ ਭੀ ਅੱਖਰ ਨਹੀਂ। ਇਸ ਲਈ ਇਹ ਕਮੀ ਹੈ ਗੁਰਮੁਖੀ ਲਿੱਪੀ ਵਿਚ ਤਾਂ 'ਐ' ਅਤੇ 'ਔ' ਸ੍ਵਰ ਅੱਖਰ ਹਨ। ए औ ਦੀ ਆਵਾਜ਼ ਲਿਖਣ ਲਈ ਅੱਡ ਲਫਜ਼ 'ਅਈ' ਅਤੇ 'ਅਊ' ਹਨ। ਇਸ ਲਈ ਗੁਰਮੁਖੀ ਦੇ "ਐ, ਔ" ਸ੍ਵਰ ਸ਼ੁਧ ਅਤੇ ਦੇਵ-ਨਾਗਰੀ ਦੇ "ए औ" ਅਸ਼ੁਧ ਹਨ।

ਗੁਰਮੁਖੀ ਵਿਚ "ੳ, ਅ, ੲ, ਦੀ 'ਸਵਰਣ' ਸੰਗਿਆ ਦਾ ਨਿਯਮ ਬੜਾ ਹੀ ਸੁਖਾਲਾ ਹੈ ਤੇ ਸ਼ੁਧ ਹੈ, ਮਗਰ ਦੇਵ ਨਾਗਰੀ ਦਾ ਸ੍ਵਰ ਵਰਗ ਆਪਸ ਵਿਚ

ਖਟਪਟੀ ਹੀ ਰਖਦਾ ਹੈ। ਖਾਸ ਕਰ "ਐ, ਔ" ਇਸ ਸੂਤ੍ਰ ਤੋਂ ਸਾਬਤ ਹੁੰਦਾ ਹੈ ਕਿ 'ਐ, ਔ' ਦੀ ਸਵਰਣਤਾ 'ਏ, ਓ' ਨਾਲ ਭੀ ਨਹੀਂ ਜੋ ਕਿ ਗ਼ਲਤੀ ਹੈ। ਹੋਰ ਦੇਖੋ– 'ਲ੍ਰ' ਵਰਣ ਦਾ ਲਘੂ ਅਤੇ ਪਲੁਤ ਮੰਨਣਾ ਅਤੇ ਦੀਰਘ ਉੱਕਾ ਹੀ ਨਾ ਮੰਨਣਾ ਕਿਵੇਂ ਠੀਕ ਹੈ? ਕਿਉਂਕਿ ਕੋਈ ਵਰਣ ਜਦ ਤਕ ਦੀਰਘ ਨਹੀ ਹੋ ਜਾਂਦਾ ਉਸ ਦਾ ਪਲੁਤ ਬਣ ਜਾਣਾ ਇਸ ਤਰ੍ਹਾਂ ਹੈ ਜਿਸ ਤਰ੍ਹਾਂ ਕੋਈ ਕਿਸੇ ਦਾ ਪੁਤ੍ਰ ਤਾਂ ਹੋਵੇ ਹੀ ਨਾਂ ਮਗਰ ਪੋਤਾ ਹੋ ਜਾਵੇ।

੩. ਹੁਣ ਇਹ ਵਿਚਾਰ ਹੈ ਕਿ ਗੁਰਮੁਖੀ ਲਿਪੀ ਦੇ ਪਹਿਲੇ ਵਰਗ ਵਿਚ ਸ੍ਵਰ ਅਤੇ ਉਨ੍ਹਾਂ ਦੇ ਨਾਲ ਸ, ਹ. ਕਿਉਂ ਰਖੇ ਗਏ? ਇਸਦਾ ਕਾਰਣ ਇਹ ਹੈ ਕਿ ਸ੍ਵਰਾਂ ਦਾ ਉਚਾਰਣ ਆਪਣੇ ਆਪ ਤੋਂ ਹੋਣ ਕਰ ਕੇ ਪਹਿਲਾਂ ਉਨ੍ਹਾਂ ਦਾ ਹੀ ਲਿਖਣਾ ਠੀਕ ਸੀ ਅਤੇ ਸ, ਹ ਪੰਜਾਬੀ ਦੇ ਪਸੂ ਤੇ ਪਹੂ ਉਚਾਰਣ ਦੀ ਤਰ੍ਹਾਂ ਪਰਸਪਰ ਸਵਰਣੀ ਹਨ ਅਤੇ ਊਖਮ ਵਰਣਾਂ ਵਿਚੋਂ ਹੋਣ ਕਰ ਕੇ 'ਬਿਬ੍ਰਤ' (ਮੂੰਹ ਅਡਵਾਂ) *ਪ੍ਰਯਤਨ ਵਾਲੇ (ਬਿਬ੍ਰਤਮੂਸ਼ਣਾ ਸ੍ਵਗਣਾਂ ਚ) ਭੀ ਹਨ, ਸੋ ਸ੍ਵਰਾਂ ਦਾ ਪ੍ਰਯਤਨ ਵੀ 'ਬਿਬ੍ਰਤ' ਹੈ, ਸ ਦਾ ਭੀ 'ਬਿਬ੍ਰਤ' ਹੋਣ ਕਰ ਕੇ ਏਨ੍ਹਾਂ ਨੂੰ ਸ੍ਵਰਾਂ ਦੇ ਨਾਲ ਲਿਖਣਾ ਹੀ ਠੀਕ ਹੈ। ਪਰੰਤੂ ਹਿੰਦੀ ਸੰਸਕ੍ਰਿਤ ਲਿਪੀ ਵਿਚ ਸ੍ਵਰ ਸਭ ਤੋਂ ਉਤੇ ਸ਼, ਖ਼, ਸ, ਹ ਇਹ ਚਾਰ ਊਖਮ ਵਰਣ ਪਿਛੇ ਲਿਖਣੇ ਆਪਣੀ ਬੇਕਾਇਦਗੀ ਹੈ।

---

*ਅੱਖਰ ਉਚਾਰਣ ਲਈ ਮੂੰਹ ਵਿਚਲਾ ਸੂਖਮ ਤਾਣ।

੪. ਗੁਰਮੁਖੀ ਦੇ ਸਾਮਾਨਜ ਵਿਅੰਜਨ ਵਰਣਾਂ ਦੇ ਵਿਸ਼ੇਸ਼ ਵਿਅੰਜਣ ਅਖਰਾਂ ਦਾ ਬੋਧ ਸਾਮਾਨਯ ਵਿਅੰਜਣਾਂ ਦੇ ਹੇਠਾਂ ( ੍ ) ਇਸ ਤਰ੍ਹਾਂ ਦਾ ਚਿੰਨ੍ਹ ਲਾਉਣ ਨਾਲ ਹੁੰਦਾ ਹੈ। ਘ, ਦੇ ਹੇਠ ਇਹ ਚਿੰਨ੍ਹ ਲਾਉਣ ਤੋਂ ਬਿਨਾ ਹੀ ਲਹਿੰਦੇ ਪਾਸੇ ਦੇ 'ਘ' ਦੀ ਸਖਤ ਜਿਹੀ ਅਵਾਜ਼ ਬਣ ਜਾਂਦੀ ਹੈ, ਜੋ ਕਿ ਹਿੰਦੀ ਦੇ 'ਘ' ਦੀ ਅਵਾਜ਼ ਦਾ ਕੰਮ ਦਿੰਦੀ ਹੈ। ਪੰਜਾਬ ਦੇ ਮਾਝੇ ਅਤੇ ਪੂਰਬੀ ਹਿੱਸੇ ਵਿਚ 'ਘ' ਦੀ ਆਵਾਜ਼ ਉਕਤ ਚਿੰਨ੍ਹ ਲਾਉਣ ਨਾਲ ਭੀ ਬਣਦੀ ਹੈ। ਅਤੇ ਦੂਜੀਆਂ ਰੁੱਠਾਂ ਵਿਚ ਇਹ ਨਰਮ ਆਵਾਜ਼ ਦਿੰਦਾ ਹੈ। ਏਸੇ ਤਰ੍ਹਾਂ ਝ, ਢ, ਧ ਅਤੇ ਭ ਦੀਆਂ ਆਵਾਜ਼ਾਂ ਸਮਝੋ। ਮਗਰ ਇਸ ਤੋਂ ਉਲਟ ਨਾਗਰੀ ਵਿਚ ਇਨ੍ਹਾਂ ਅੱਖਰਾਂ ਦੀ ਕੇਵਲ ਸਖਤ ਆਵਾਜ਼ ਹੀ ਹੈ, ਨਰਮ ਹੈ ਹੀ ਨਹੀਂ। ਇਸੇ ਲਈ ਹਿੰਦੁਸਤਾਨੀ ਲੋਕ ਘੋੜਾ ਅਤੇ ਘਿਓ ਆਦਿ ਪਦਾਂ ਵਿਚ ਨਰਮ ਆਵਾਜ਼ ਦਾ ਉਚਾਰਣ ਹੀ ਨਹੀਂ ਕਰ ਸਕਦੇ।

ਪੰਜਾਬੀ ਵਿਚ 'ਹ' ਅਤੇ 'ਅ' ਆਦਿਕ ਦੇ ਕਈ ਸੁਰਾਂ ਨੂੰ ਨਰਮ ਕਰਨ ਲਈ ਭੀ ਪੂਰਬੋਕਤ ਚਿੰਨ੍ਹ ਕੰਮ ਦਿੰਦਾ ਹੈ। ਜਿਸ ਕਰ ਕੇ ਅਸੀਂ ਹਰਿਆਓ, ਅੜੋਚ ਅਤੇ ਰਿਆਇਤ ਆਦੀ (ਦੂਜੀ ਬੋਲੀ ਦੇ ਐਨ ਵਾਲੇ) ਸ਼ਬਦ ਸੌਖੇ ਲਿਖ ਸਕਦੇ ਹਾਂ। ਮਗਰ ਹਿੰਦੀ-ਸੰਸਕ੍ਰਿਤ ਲਿਪੀ ਵਿਚ ਅਜਿਹੀ ਆਵਾਜ਼ ਲਈ ਭੀ ਅਖਰ ਨਹੀਂ। ਦੇਖੋ ਹਿੰਦੀ ਵਿਚ ਘੋੜੇ ਦੀ ਥਾਂ ਘੋੜਾ (ਫੋੜਾ) ਅਤੇ ਘੜੇ ਦੀ ਥਾਂ ਘੜਾ (ਥੜਾ) ਹੀ ਲਿਖਿਆ ਜਾਵੇਗਾ ਇਸ ਦਾ ਕਾਰਣ ਇਹ

ਹੈ ਕਿ ਹਿੰਦੀ ਵਿਚ 'ੜ' ਦੀ ਆਵਾਜ਼ ਲਈ ਕੋਈ ਅੱਖਰ ਨਹੀਂ। ਤਮਾਸ਼ਾ ਇਹ ਹੈ ਕਿ ਯਤਨ ਕਰਨ ਤੇ ਵੀ ਉਹ ਸਾਰੀ ਉਮਰ 'ੜ' ਬੋਲ ਨਹੀਂ ਸਕਣਗੇ।

੫. ਵਿਅੰਜਣ ਵਰਣ ਪੰਜਾਬੀ ਵਿਚ ਸਭ ਦੇ ਸਭ ਜ਼ਰੂਰੀ ਹਨ, ਕੋਈ ਵਾਧੂ ਨਹੀਂ। ਮਗਰ ਹਿੰਦੀ ਵਿਚ ਰਿ, ਲ੍ਰਿ ਦੀ ਤਰ੍ਹਾਂ ਦਰਜਨ ਦੇ ਕਰੀਬ ਵਿਅੰਜਨ ਭੀ ਵਾਧੂ ਹੀ ਹਨ। ਜੈਸੇ 'ਖ' ਦੀ ਆਵਾਜ਼ ਹਿੰਦੀ ਖ ਹੈ ਅਤੇ 'ਸ਼' ਦੀ ਆਵਾਜ਼ ਲਈ ਸ਼ ਹੈ ਤਾਂ ਨੱਥ ਵਾਲਾ ਮੂਰਧਨਯ ਸ਼ ਅੱਖਰ ਘੜਨ ਦੀ ਕੀ ਲੋੜ ਸੀ? ਫੇਰ ਜਦੋਂ ਸਭ ਵਰਣਾਂ ਨੂੰ ਸੰਜੋਗੀ ਹੋਣ ਦਾ ਅਧਿਕਾਰ ਹੈ (ਜਦੋਂ ਜੀ ਚਾਹੇ ਕਰ ਲਵੋ) ਤਾਂ क+ष ਤੋਂ क्ष ਅਤੇ ज+ञ ਤੋਂ ज्ञ ਅਤੇ त+र ਤੋਂ त्र ਬਣਾਉਣ ਦੀ ਕੀ ਲੋੜ ਸੀ? ਜੇ ਇਨ੍ਹਾਂ ਨੂੰ ਜ਼ਰੂਰੀ ਤੌਰ ਤੇ ਗਿਣਨਾ ਸੀ ਤਾਂ ਦੂਜਿਆਂ ਨੇ ਕੀ-ਵਿਗਾੜਿਆ ਸੀ? ਅਰਥਾਤ प्+र ਅਤੇ श्+र ਆਦਿ ਦਾ 'प्र' ਤਥਾ 'श्र' ਆਦਿ ਕਰ ਕੇ ਸਾਰੇ ਹੀ ਵਰਣ ਦ੍ਵਤ ਲਿਖ ਦੇਣੇ ਚਾਹੀਦੇ ਸੀ। ਇਸ ਲਈ ਇਹ ਤਿੰਨ ਅੱਖਰ ਹੀ ਦ੍ਵਤ ਲਿਖਣੇ ਬਿਲਕੁਲ ਬੇਨੇਮਾ ਕੰਮ ਹੈ। ਏਸੇ ਤਰ੍ਹਾਂ ऋ ਦੀ ਕੋਈ ਭੀ ਵਾਜ ਨਾ ਹੋਣ ਕਰ ਕੇ ਇਹ ਭੀ ਵਾਧੂ ਹੀ ਹੈ। ਵੇਦ ਵਿਚ ਤਾਂ ਹੋਰ ਭੀ ਕਈ ਵਰਣ ਵਾਧੂ ਲਿਖੇ ਮਿਲਦੇ ਹਨ। ਜੇ ਕਹੋ ਕਿ ਪੁਰਾਣੇ ਸਮੇਂ ਇਹ ਆਵਾਜ਼ਾਂ ਬੋਲੀਆਂ ਜਾਂਦੀਆਂ ਸੀ, ਇਸ ਲਈ ਉਨ੍ਹਾਂ ਲਈ ਉਕਤ ਅੱਖਰ ਹਨ ਤਦ ਫੇਰ ਹੁਣ ਪੁਰਾਣੇ ਅੱਖਰ ਜਿਨ੍ਹਾਂ ਦੀ ਆਵਾਜ਼ ਨਹੀਂ ਰਹੀ, ਕੀ ਕੰਮ ਦੇਂਦੇ ਹਨ? ਅਰਥਾਤ

ਇਨ੍ਹਾਂ ਅਖਰਾਂ ਨੂੰ ਹੁਣ ਕੱਢ ਦੇਣਾ ਚਾਹੀਦਾ ਹੈ।

੬. ਸਾਰੀ ਦੁਨੀਆਂ ਦੀਆਂ ਅਵਾਜ਼ਾਂ ਹਿੰਦੀ ਲਿਪੀ ਵਿਚੋਂ ਕਢਣ ਦੇ ਦਾਵੇ ਭੀ ਨਿਰਾਰਥਕ ਹਨ। ਸੋਚੋ-ਗ਼ੈਨ,ਐਨ,ਜ਼ੇ,ਜ਼ੋਏ,ਜ਼ੁਆਦ ਦੀਆਂ ਅਵਾਜ਼ਾਂ ਨਾਗਰੀ ਦੇ ਕੇਹੜਿਆਂ ਅੱਖਰਾਂ ਵਿਚੋਂ ਕਢੋਗੇ, ਜੇ ਜ ਨੂੰ ਜ਼ ਅਤੇ ਗ ਨੂੰ ਗ਼ ਕਰੋਗੇ ਤਾਂ ਮੂਲ* ਉਪਦੇਸ਼ ਦੇ ਵਰਣਾਂ ਵਿਚ ਉਕਤ ਅਖਰ ਕਿਉਂ ਨਾ ਲਿਖੇ ਗਏ ਅਤੇ ਐਨ ਦੀ ਅਵਾਜ਼ ਤਾਂ ਇਉਂ ਭੀ ਨਹੀਂ ਨਿਕਲ ਸਕਦੀ। ਭਲਾ ਜੇ ਗੁਰਮੁਖੀ ਅਖਰਾਂ ਨਾਲ ਨੁਕਤੇ ਆਦਿ ਲਾ ਕੇ ਗ਼ੈਰ ਬੋਲੀਆਂ ਦੀਆਂ ਧੁਨੀਆਂ ਲਈ ਨਵੇਂ ਅਖਰ ਬਣਾਏ ਜਾਣ ਤਾਂ ਤੁਸੀਂ ਇਸ ਨੂੰ ਦੋਸ਼ ਕਿਸ ਤਰ੍ਹਾਂ ਕਹਿ ਸਕਦੇ ਹੋ? ਪੰਜਾਬੀ ਵਿਚ ਤਾਂ ਇਹ ਰੀਤੀ ਇਸ ਤਰ੍ਹਾਂ ਠੀਕ ਹੈ ਕਿ ਉਸ ਵਿਚ ਜੋ ਅਵਾਜ਼ਾਂ ਬੋਲੀਆਂ ਨਹੀਂ ਸਨ ਜਾਂਦੀਆਂ ਉਨ੍ਹਾਂ ਲਈ ਮੂਲ ਉਪਦੇਸ਼ ਰੂਪ ਵਰਣ ਮਾਲਾ ਵਿਚ ਅੱਖਰ ਲਿਖੇ ਹੀ ਕਿਉਂ ਜਾਂਦੇ? ਇਸ ਗਲ ਨੂੰ ਜਨਾਉਣ ਲਈ ਗੁਰਬਾਣੀ ਵਿਚ "ਕਾਗਜ਼, ਕਾਜ਼ੀਆਂ ਅਤੇ ਅਕਦ", ਆਦਿਕ ਦੀ ਜਗ੍ਹਾ "ਕਾਗਦ ਕਾਦੀਆਂ ਅਤੇ ਅਗਦ" ਆਦਿ ਹੀ ਲਿਖਿਆ ਹੈ। ਕਿਉਂਕਿ ਪੰਜਾਬੀ ਵਿਚ ਇਨ੍ਹਾਂ ਦਾ ਉਚਾਰਣ ਕਾਗਦ ਅਤੇ ਕਾਦੀਆਂ ਹੀ ਸੀ, ਹਾਂ-ਜੇਕਰ ਵਿਦੇਸ਼ੀ ਆਵਾਜ਼ਾਂ ਨੂੰ ਅਜ ਕਲ ਦੀ ਗੁਰਮੁਖੀ ਲਿਪੀ ਵਿਚ ਹੂ-ਬਹੂ ਲਿਖਣਾ ਹੋਵੇ ਤਾਂ ਅਸੀਂ ਨੁਕਤੇ ਲਾਕੇ ਕੰਮ ਸਾਰ ਸਕਦੇ ਹਾਂ। ਏਹੋ ਪ੍ਰਯੋਜਨ ਭਾਈ ਕਾਨ੍ਹ ਸਿੰਘ ਜੀ

*ਪਾਣਿਨਿ ਕ੍ਰਿਤ ਆਦਿ ਚਤੁਰਦਸ ਸੂਤ੍ਰੀ ਆਦਿ ਵਰਣ ਮਾਲਾ।

ਨਾਭਾ ਆਦਿਕਾਂ ਦਾ ਨਵੇਂ ਅੱਖਰ ਬਣਾਉਣ ਦਾ ਹੈ, ਨਾ ਕਿ ਗੁਰਮੁਖੀ ਲਿਪੀ ਨੂੰ ਅਧੂਰਾ ਸਾਬਤ ਕਰਨਾ। ਹਿੰਦੀ ਜਾਂ ਸੰਸਕ੍ਰਿਤ ਨੂੰ ਕੁਲ ਦੁਨੀਆਂ ਲਈ ਪਹਿਲਾਂ ਤੋਂ ਮੁਕੰਮਲ ਬਣੇ ਹੋਏ ਮੰਨਣ ਵਾਲੇ ਕੀ ਹਕ ਰਖਦੇ ਹਨ ਜੋ ਕਾਗਜ਼ ਆਦਿ ਦੇ ਗ, ਸ ਆਦਿਕ ਨੂੰ ਨੁਕਤਾ ਲਾ ਕੇ ਕਾਗਜ਼ ਆਦਿ ਬਨਾਉਣ? ਇਉਂ ਕਰਨ ਨਾਲ ਭੀ ਜ਼ੋਏ, ਜ਼ੁਆਦ ਆਦਿ ਲਈ ਹੋਰ ਅੱਡ ਅੱਖਰ ਕਿਥੋਂ ਦਸੋਗੇ?

੭. ਦੇਵ ਨਾਗਰੀ ਦੇ ਕਈਆਂ ਅੱਖਰਾਂ ਵਲ ਧਿਆਨ ਮਾਰਨ ਤੋਂ ਪਤਾ ਲਗਦਾ ਹੈ ਕਿ ਇਨ੍ਹਾਂ ਦੀਆਂ ਸ਼ਕਲਾਂ ਭੀ ਇਕ ਨਹੀਂ ਹਨ ਜੈਸੇ— ਓਮ੍ ਦੀਆਂ ਤੌਂ, ਓ ੨ ਸ੍, ਓੇ੍ ਅਤੇ ਕਿਤੇ ਓੰ ਇਹ ਚਾਰ ਸ਼ਕਲਾਂ ਵਿਸਣਗੀਆਂ, 'ਅ' ਦੀਆਂ अ अ ਇਹ ਦੋ ਸ਼ਕਲਾਂ, ਰਿ੍ ਦੀਆਂ ਵਿਅੰਜਨ ਨਾਲ ਜੁੜ ਕੇ ‸ ` ਇਹ ਹੋਰ— ਦੋ ਸ਼ਕਲਾਂ 'ਦੀਰਘ' 'ਈ' ਦੀਆਂ ਵਿਅੰਜਨਾਂ ਨਾਲ ਮਿਲ ਕੇ ਿ ਅਤੇ ੀ ਇਹ ਦੋ ਸ਼ਕਲਾਂ 'ਙ' ਨਾਲ ` ਇਹ ਉਂਜ ਜਿਹੀ ਖਿਹਾਰੀ ਦੀ ਸ਼ਕਲ। ਕੀ ਇਸ ਨੂੰ 'ਙੀ' ਇਉਂ ਨਹੀਂ ਲਿਖ ਸਕਦੇ ਸੀ? 'झ' ਦਾ 'झ' ਅਤੇ 'ध' ਦਾ 'ध' ਤਥਾ 'ਰ' ਦੇ '੍' ਅਤੇ ` ਇਹ ਦੋ ਰੂਪ ਹਨ।

ਇਨ੍ਹਾਂ ਵਿਚੋਂ ਉਪਰਲਾ ਰੇਫ ( ` ) ਵਾਧੂ ਹੈ। 'ਸ਼' ਦੀਆਂ श श ਇਹ ਦੋ ਸ਼ਕਲਾਂ ਅਤੇ ਸੰਜੋਗੀ ਹੋ ਕੇ ਇਕ ਹੋਰ ਸ਼ਕਲ ਜੋ ਸ਼ਲੋਕ (श्लोक) ਆਦਿਕ ਵਿਚ ਹੁੰਦੀ ਹੈ। क+ष ਤੋਂ ਮਿਲ ਕੇ ਬਣੇ ਹੋਏ 'क्ष' ਦੀ ਸ਼ਕਲ ਆਪਣੇ ਦੋਹਾਂ ਕਾਰਨਾਂ ਨਾਲ ਨਹੀਂ-ਮਿਲਦੀ। ਏਵੇਂ ਹੀ

ज+ञ ਤੋਂ ਬਣੇ 'ज्ञ' ਵਿਚ ਉਸ ਦੇ ਕਾਰਣਾਂ ਦਾ ਨਮੂਦ ਭੀ ਨਹੀ ਦਿਸਦਾ। ਇਸ ਲਈ ਇਨ੍ਹਾਂ ਵਰਣਾਂ ਦੇ ਸੰਜੋਗ ਤੋਂ 'क्ष' ਅਤੇ 'ज्ञ' ਦੀ ਉਤਪਤੀ ਉਕਤ ਪ੍ਰਕਾਰ ਤੇ ਨਹੀਂ ਮੰਨੀ ਜਾ ਸਕਦੀ। ਜੇ ਮੰਨਣੀ ਭੀ ਹੋਵੇ ਤਾਂ ਇਨ੍ਹਾਂ ਨੂੰ 'क्ष' ਅਤੇ 'जञ' ਇਸ ਤਰ੍ਹਾਂ ਲਿਖਣਾ ਚਾਹੀਦਾ ਸੀ [ਮਗਰ ਏਸ ਤਰ੍ਹਾਂ ਕਰਨ ਨਾਲ ਗਿਆਨ ਆਦਿਕ ਵਿਚ ज्ञ ਹਿੰਦੀ ਵਾਲੇ ਕਿਵੇਂ ਲਿਖ ਸਕਣਗੇ? ਅਸੀਂ ਤਾਂ "ਗਿਆਨੀ ਜਾਂ ਗਜਾਨੀ" ਐਉਂ ਲਿਖ ਲਵਾਂਗੇ, ਪਰ ਹਿੰਦੀ ਵਾਲੇ ਕੀ ਕਰਨਗੇ ਇਸੇ ਤਰ੍ਹਾਂ ਹੋਰ ਭੀ ਦ੍ਵਿਤਾਂ ਅਤੇ ਸੰਜੋਗੀਆਂ ਦੀਆਂ ਸ਼ਕਲਾਂ ਵਿਚ ਬੜਾ ਫਰਕ ਹੈ ਜਿਸ ਤੋਂ ਵਿਦਿਆਰਥੀ ਨੂੰ ਬੜਾ ਭੁਲੇਖਾ ਅਤੇ ਔਖ ਲਗਦਾ ਹੈ] 'ह+ृ' ਨੂੰ हृ ਅਤੇ हृ ਅਤੇ क+ऋ ਨੂੰ कृ ਕਰ ਕੇ ਦੋ ਤਰ੍ਹਾਂ ਨਾਲ ਲਿਖਣਾ ਅਤੇ 'क्+र' ਨੂੰ 'क्र' ਇਉਂ ਲਿਖਣ ਤੋਂ ਪਹਿਲਾਂ ਤਾਂ ਪਤਾ ਹੀ ਨਹੀਂ ਲਗਦਾ ਕਿ ਇਸ ਵਿਚ ਕਿਹੜੇ ਕਿਹੜੇ ਅੱਖਰ ਦੀ ਸ਼ਕਲ ਹੈ, ਫੇਰ ਦਸਣ ਤੋਂ ਭੀ '੩' ਦੇ ਪਹਿਲਾਂ ਹੋਣ ਦਾ ਅਤੇ 'ਕ' ਦੇ ਪਿਛੋਂ ਹੋਣ ਦਾ ਭਰਮ ਪੈ ਜਾਂਦਾ ਹੈ, ਜੇ 'ख+य' ਨੂੰ ਦ੍ਵਿਤ ਕਰ ਕੇ 'ख्याति' ਲਿਖੀਏ ਤਾਂ ਇਸ ਵਿਚ 'ਰਵਿਆਤੀ' ਦਾ ਭਰਮ* ਪੈ ਜਾਂਦਾ ਹੈ। ਹੋਰ ਭੀ ਅਣਗਿਣਤ ਅਜਿਹੇ ਹਨ ਜਿਨ੍ਹਾਂ ਤੋਂ ਇਕ ਦੂਜੇ ਦਾ ਭਰਮ ਪੈਂਦਾ ਹੈ ਯਾ ਉੱਕਾ ਹੀ ਪਤਾ ਨਹੀਂ

---

*ਕਸ਼ਮੀਰ, ਕਾਸ਼ੀ ਅਤੇ ਦਖਣ ਦੀਆਂ ਟਕਸਾਲਾਂ ਦਾ ਭੇਦ ਹੋਣ ਤੇ ਕਈਆਂ ਅੱਖਰਾਂ ਦਾ ਪਰਸਪਰ ਭੇਦ ਹੈ।

ਲਗਦਾ ਕਿ ਕਿਹੜੇ ਅੱਖਰਾਂ ਦਾ ਇਹ ਸੰਜੋਗ ਹੈ। ਸਾਰੀ ਨਾਗਰੀ ਲਿਪੀ ਦੇ ਅਖਰਾਂ ਦਾ ਮਸਾਂ ਦਸਵਾਂ ਹਿਸਾ ਦ੍ਵਤ ਜਾਂ ਸੰਜੋਗ ਲਿਖਿਆ ਜਾਂਦਾ ਹੈ। ਬਾਕੀ ਨੌਂ ਹਿਸਿਆਂ ਦੇ ਵਿਅੰਜਨਾਂ ਨੂੰ ਸ੍ਵਰ ਹੀਨ ਦਿਖਲਾ ਕੇ ਅਗਲੇ ਅਖਰ ਨਾਲ ਜੁੜਿਆ ਮੰਨਿਆ ਜਾਂਦਾ ਹੈ। ਜੈਸੇ– क्ज (क+ज) ਜਾਂ क्ज ਅਤੇ– क्द ਇਹ ਵੇਖਣ ਨੂੰ ਭੈੜੇ ਲਗਦੇ ਹਨ, ਤਾਂ ਹਾਰ ਕੇ ਇਨ੍ਹਾਂ ਨੂੰ क्ज ਅਤੇ क्द ਏਸ ਤਰ੍ਹਾਂ ਹੀ ਲਿਖਣਾ ਪੈਂਦਾ ਹੈ। ਇਸੇ ਲਈ ਗੁਰਮੁਖੀ ਲਿੱਪੀ ਵਿਚ ਏਸ ਟੰਟੇ ਨੂੰ ਛਡ ਕੇ ਸੰਜੋਗੀ ਅਖਰਾਂ ਤੋਂ ਪਹਿਲੇ ਨੂੰ ਦੀਰਘ ਮੰਨਣਾ ਨਹੀਂ ਪੈਂਦਾ, ਕਿੰਤੂ ਉਸ ਉਪਰ 'ਅਧਕ' ਦਾ ਚਿੰਨ੍ਹ ( ੱ ) ਕਰ ਕੇ ਉਸ ਨੂੰ ਦੀਰਘ ਕਰ ਲਿਆ ਜਾਂਦਾ ਹੈ। ਜਿਸ ਕਰ ਕੇ ਸਭਨਾਂ ਅਖਰਾਂ ਦੀਆਂ ਸ਼ਕਲਾਂ ਚੰਗੀ ਤਰਾਂ ਦਿਸਦੀਆਂ ਹਨ। ਅਤੇ ਜਿਏ ਦ੍ਵਤ ਕੀਤਾ ਭੀ ਜਾਵੇ ਉਥੇ ਉਹ ਦ੍ਵਤ ਪਹਿਲਾਂ ਲਘੂ ਅੱਖਰ ਨੂੰ ਦੀਰਘ ਕਰਨ ਲਈ ਨਹੀਂ ਹੁੰਦਾ। ਜੈਸੇ–"ਮਾਨ ਨਿੱਧਿ' ਪ੍ਰਾਣ ਨਿੱਧਿ" ਇਸ ਵਿਚਲੇ 'ਪ੍ਰ' ਤੋਂ ਪਹਿਲਾਂ 'ਧ' ਦੀਰਘ ਨਹੀਂ ਹੋਇਆ। ਜੇ ਕਰ ਉਰਲਾ ਅੱਖਰ ਅਗੇ ਹੀ ਦੀਰਘ ਹੋਵੇ ਤਾਂ ਭੀ ਕੁਛ ਹਾਨੀ ਨਹੀਂ ਹੁੰਦੀ। ਜੈਸੇ 'ਬੁਢਾ ਪ੍ਰਾਣੀ ਲੋੜੀਐ' ਇਸ ਵਿਚ ਪਹਿਲੇ 'ਢਾ' ਦਾ ਧ੍ਵਣ ਉਸੇ ਤਰ੍ਹਾਂ ਹੀ ਹੋ ਰਿਹਾ ਹੈ। ਜੇ ਕਰ ਹਿੰਦੀ ਦੇ आह्वा ਪਦ ਨੂੰ ਗੁਰਮੁਖੀ ਲਿਪੀ ਵਿਚ ਲਿਖਣਾ ਹੋਵੇ ਤਾਂ 'ਅੱਟਾ' ਕਰ ਕੇ ਲਿਖਿਆ ਜਾਂਦਾ ਹੈ,। ਅਰਥਾਤ ਉਰਲਾ ਅੱਖਰ ਦੀਰਘ ਹੁੰਦਿਆਂ ਭੀ ਪਰਲੇ ਅਧੇ ਅੱਖਰ ਨੂੰ ਹਟਾ ਕੇ ਕੇਵਲ ਇਕੋ ਅੱਖਰ

ਲਿਖਿਆ ਜਾਂਦਾ ਹੈ ਅਤੇ ਦੂਜੇ ਦਾ ਕੰਮ ਉਰਲੀ 'ਅਧਕ' ਜਾਂ ਆਘਾਤਕ ਸੁਰ ਦਿੰਦਾ ਹੈ। ਇਸ ਤਰ੍ਹਾਂ ਪਾਠ ਭੀ ਸੁਖਾਲਾ ਹੋ ਜਾਂਦਾ ਹੈ ਅਤੇ ਅੱਖਰਾਂ ਦੀਆਂ ਸ਼ਕਲਾਂ ਭੀ ਸਪਸ਼ਟ ਦਿਸਦੀਆਂ ਹਨ। ਇਸ ਤੋਂ ਇਹ ਸਿਧ ਹੋਇਆ ਕਿ ਪੰਜਾਬੀ ਬੋਲੀ ਦਾ ਉਚਾਰਣ ਸੁਖਾਲਾ ਹੋਣ ਕਰ ਕੇ ਉਸ ਦੇ ਲਿਖਣ ਦੀ ਰੀਤੀ ਭੀ ਸਰਲ ਹੀ ਰੱਖੀ ਗਈ ਹੈ, ਵਕਤਾ ਦੀ ਮਰਜ਼ੀ ਅਨੁਸਾਰ ਅੱਖਰਾਂ ਦੀ ਸੰਨਿਧਿ (ਨੇੜ) ਅਤੇ ਸੰਧਿ (ਮੇਲ) ਕੀਤਾ ਜਾਂਦਾ ਹੈ ਅਤੇ ਉਸ ਦੇ ਹੀ ਅਨੁਸਾਰ ਉਸ ਦਾ ਲਿਖਣਾ ਹੁੰਦਾ ਹੈ। ਇਸ ਲਈ ਗੁਰਮੁਖੀ ਲਿਪੀ ਵਿਚ ਭਾਵੇਂ ਹਰੇਕ ਅੱਖਰ ਦ੍ਰਿਤ ਕਰ ਕੇ ਲਿਖਿਆ ਜਾ ਸਕਦਾ ਹੈ ਅਤੇ ਦੇਵਨਾਗਰੀ ਦੀ ਲਿਪੀ ਨਾਲੋਂ ਅੱਖਰਾਂ ਦੀਆਂ ਸ਼ਕਲਾਂ ਭੀ ਸਾਫ ਦਿਸਦੀਆਂ ਹਨ, ਮਗਰ ਫੇਰ ਭੀ ਅਕਸਰ ਕਰ ਕੇ ਸਰਲ ਰੀਤੀ ਹੀ ਵਰਤੀ ਜਾਂਦੀ ਹੈ, ਤਾਂ ਤੇ ਇਹ ਦੋਸ਼ ਨਹੀਂ, ਸਗੋਂ ਵਿਸ਼ੇਸ਼ ਗੁਣ ਹੈ। ਇਸ ਤੋਂ ਉਲਟ ਦੇਵ ਨਾਗਰੀ ਵਿਚ ਸਾਰੇ ਅਖਰਾਂ ਦਾ ਦ੍ਰਿਤ ਨਾ ਹੋ ਸਕਣਾ ਅਤੇ ਹੋਇਆਂ ਦਾ ਭੀ ਕੋਝਾ ਰੂਪ ਦਿਖਾਈ ਦੇਣਾ ਦੋਸ਼ ਦਾ ਹੀ ਕਾਰਣ ਹੈ।

ਇਸ ਤੋਂ ਬਿਨਾ ਹਿੰਦੀ ਲਿਪੀ ਦੇ ਕਈਆਂ ਇਕੱ-ਲਿਆਂ ੨ ਅਖਰਾਂ ਦੀ ਸ਼ਕਲ ਭੀ ਆਪੋ ਵਿਚ ਐਨੀ ਮਿਲਦੀ ਹੈ ਕਿ ਉਸ ਤੋਂ ਝੱਟ ਦੂਜੇ ਦਾ ਭੁਲੇਖਾ ਪੈ ਜਾਂਦਾ ਹੈ। ਇਸ ਲਈ ਏਸ ਲਿਪੀ ਦੇ ਬਹੁਤ ਸਾਰੇ ਅੱਖਰ ਔਖੇ ਹੋਣ ਕਰ ਕੇ ਸਾਰੀ ਦੁਨੀਆਂ ਨੂੰ ਉਨ੍ਹਾਂ ਦੇ ਸਿਖਣ ਦਾ ਔਖ ਹੁੰਦਾ ਹੈ। ਤਾਂ ਤੇ ਸਰਬ ਸਾਧਾਰਣ ਲਈ ਇਨ੍ਹਾਂ ਦਾ ਸਿਖਣਾ

ਮੁਸੀਬਤ ਹੈ ।

੮. ਭਾਵੇਂ ਪੰਜਾਬੀ ਬੋਲੀ ਦੀਆਂ ਅਵਾਜ਼ਾਂ ਲਈ ਹੀ ਗੁਰਮੁਖੀ ਅੱਖਰ ਬਣਾਏ ਗਏ ਹਨ, ਮਗਰ ਇਹ ਬੜੇ ਹੀ ਅਸਚਰਜ ਦੀ ਗਲ ਹੈ ਕਿ ਪੰਜਾਬੀਆਂ ਦੇ ਅਖਬਾਨ ਅਤੇ ਪ੍ਰਯਤਨ ਕੁਦਰਤੀ ਤੌਰ ਤੇ ਇਤਨੇ ਠੀਕ ਅਤੇ ਸੁੱਧ ਹਨ ਕਿ ਉਹ ਦੁਨੀਆਂ ਭਰ ਦੇ ਮੁਲਕਾਂ ਦੀਆਂ ਬੋਲੀਆਂ ਉਨ੍ਹਾਂ ਦੀਆਂ ਹੀ ਅਵਾਜ਼ਾਂ ਵਿਚ ਠੀਕ ਠੀਕ ਬੋਲ ਦੇਣਗੇ । (ਇਸ ਦਾ ਵਿਚਾਰ ਗੁਰੂ ਕਾਵਯ ਦਰਸ਼ਨ ਜਿਲਦ ਦੂਜੀ ਦੀ ਭੂਮਿਕਾ ਵਿਚ ਅਤੇ ਸ੍ਰੀ ਗੁਰੂ ਵਿਆਕਰਣ ਪੰਚਾਇਣ ਵਿਚ ਵਿਸਥਾਰ ਨਾਲ ਕੀਤਾ ਗਿਆ ਹੈ) ਇਸ ਕਰ ਕੇ ਉਨ੍ਹਾਂ ਦੇ ਬੋਲਣ ਜੋਗ ਪੰਜਾਬੀ ਅਤੇ ਉਸ ਦੀਆਂ ਧੁਨੀਆਂ ਬੋਲਣ ਵਾਲਾ ਮਨੁਖ ਕੁਲ ਧੁਨੀਆਂ ਬੋਲ ਸਕਦਾ ਹੈ । ਅਤੇ ਉਨ੍ਹਾਂ ਨੂੰ ਗੁਰਮੁਖੀ ਲਿਪੀ ਵਿਚ ਸ਼ੁਧ ਲਿਖ ਸਕਦਾ ਹੈ । ਭਾਵੇਂ ਕਾਗਜ਼ ਆਦਿ ਸ਼ਬਦ ਨੂੰ ਪੁਰਾਣੀ ਪੰਜਾਬੀ ਅੰਦਰ ਕਾਗਦ' ਆਦਿਕ ਕਰ ਕੇ ਲਿਖਿਆ ਹੈ । ਇਸ ਦਾ ਭਾਵ ਇਹ ਨਹੀਂ ਕਿ ਪੁਰਾਤਨ ਮਹਾਂ ਪੁਰਖ "ਕਾਗਜ਼" ਆਦਿਕ ਬੋਲਣ ਅਤੇ ਲਿਖਣ ਨਹੀਂ ਜਾਣਦੇ ਸਨ । ਬਲਕਿ ਕਾਰਣ ਇਹ ਹੈ ਕਿ ਉਕਤ ਸ਼ਬਦ ਅਸਾਡੀ ਬੋਲੀ ਦੇ ਨਾ ਹੋਣ ਕਰ ਕੇ ਉਨ੍ਹਾਂ ਨੂੰ ਆਪਣੀ ਬੋਲੀ ਦੇ ਸਵਰਣੀ ਅਖਰਾਂ ਨਾਲ ਹੀ ਲਿਖਣਾ ਯੋਗ ਦਿਖਲਾਇਆ ਗਿਆ ਹੈ । ਇਸ ਲਈ ਜਦੋਂ ਉਨ੍ਹਾਂ ਸ਼ਬਦਾਂ ਨੂੰ ਜਿਉਂ ਦਾ ਤਿਉਂ ਅਪਣਾਵਾਂਗੇ ਤਾਂ ਝਟ "ਕਾਗਜ਼" ਆਦਿਕ ਕਰ ਕੇ ਲਿਖ ਲਵਾਂਗੇ । ਅਸੀਂ ਦਾਵਾ ਕਰਦੇ ਹਾਂ ਕਿ ਪੰਜਾਬੀ ਬੋਲੀ ਵਿਚ ਸੰਸਕ੍ਰਿਤ

ਨਾਲੋਂ ਭੀ ਭਾਵਾਂ ਦਾ ਭੰਡਾਰ ਬਹੁਤ ਜ਼ਿਆਦਾ ਹੈ। ਅਤੇ ਇਹ ਸਾਰੀ ਦੁਨੀਆਂ ਦੀਆਂ ਮੁਢਲੀਆਂ ਬੋਲੀਆਂ ਵਿਚੋਂ ਹੈ। (ਦੇਖੋ ਸ੍ਰੀ ਗੁਰੂ ਵਿਆਕਰਣ ਪੰਚਾਇਣ ਅਤੇ ਭੂਮਿਕਾ ਗੁਰੂ ਕਾਵਯ ਦਰਸ਼ਨ ਝਲਕ ੨) ਇਸ ਕਰ ਕੇ ਇਹਦੀ ਗੁਰਮੁਖੀ ਲਿੱਪੀ ਨਾਲ ਦੁਨੀਆਂ ਦੀਆਂ ਕੁਲ ਬੋਲੀਆਂ ਸਹੀ ੨ ਲਿਖੀਆਂ ਜਾ ਸਕਦੀਆਂ ਹਨ। ਸੋ ਇਹ ਬੋਲੀ ਅਤੇ ਇਸ ਦੀ ਗੁਰਮੁਖੀ ਲਿਪੀ ਸਾਰੀਆਂ ਬੋਲੀਆਂ ਅਤੇ ਲਿਪੀਆਂ ਨਾਲੋਂ ਸੌਖੀ ਅਤੇ ਸੰਖਿਪਤ ਹੁੰਦਿਆਂ ਹੋਇਆਂ ਭੀ ਮੁਕੰਮਲ ਹੈ। ਅਤੇ ਹਿੰਦੀ ਵਿਚ ਬਹੁਤ ਸਾਰੀਆਂ ਧੁਨੀਆਂ ਲਈ ਅੱਖਰ ਹੀ ਨਹੀਂ। ਕਿਤਨੇ ਹੀ ਅੱਖਰ ਵਾਧੂ ਭਾਰ ਪਾਉਣ ਲਈ ਰਖੇ ਹੋਏ ਹਨ। ਵਰਣਮਾਲਾ ਅਤੇ ਦੁੱਤ ਆਦਿ ਦੀ ਗਲਤ ਅਤੇ ਬੇਢੰਗੀ ਪਰਥਾ ਕੇਵਲ ਕਲਿਸ਼ਟਤਾ ਹੀ ਵਧਾਉਂਦੀ ਹੈ।

ਅਸੀਂ ਪੁਛਦੇ ਹਾਂ ਕਿ ਦਸੋ ਕਿਸ ਜ਼ਬਾਨ ਦਾ ਕਿਹੜਾ ਸ਼ਬਦ ਜਾਂ ਧੁਨੀ ਗੁਰਮੁਖੀ ਲਿਪੀ ਵਿਚ ਨਹੀਂ ਲਿਖੀ ਜਾ ਸਕਦੀ? ਅਸੀਂ ਲਿਖ ਕੇ ਵਿਖਾਵਾਂਗੇ ਜੇ ਕਰ ਆਪ ਦੇ ਪਾਸ ਤਾਕਤ ਹੈ ਤਾਂ ਦੇਵਨਾਗਰੀ ਲਿਪੀ ਵਿਚ ਉਪਰ ਕਹੇ ਹੋਏ 'ਅਨ੍ਹੇਰੀ' 'ਅੜ੍ਹੈਚ' ਅਤੇ 'ਘੋੜਾ' ਆਦਿਕ ਸ਼ਬਦ ਲਿਖ ਕੇ ਵਿਖਾਓ।

## ਛੰਦਾਂ ਦੀ ਵਿਚਾਰ

੯. ਫੇਰ ਆਪ 'ਜਾਪ ਸਾਹਿਬ' ਵਿਚੋਂ ਕੁਝ ਛੰਦ ਦੇ ਕੇ ਲਿਖਦੇ ਹਨ ਕਿ ਇਹ ਗੁਰਮੁਖੀ ਲਿੱਪੀ ਵਿਚ ਲਿਖਣ ਨਾਲ ਅਸ਼ੁਧ ਹੋ ਗਏ ਹਨ। ਮਗਰ ਏਸ ਲੇਖ ਤੋਂ ਸਾਬਤ ਹੁੰਦਾ ਹੈ ਕਿ ਤਰਕ ਕਰਨ ਵਾਲੇ ਨੂੰ ਛੰਦ ਸ਼ਾਸਤ੍ਰ ਦਾ ਕੁਝ ਭੀ ਗਿਆਨ ਨਹੀਂ। ਐਵੇਂ ਲੋਕਾਂ ਦੀਆਂ ਕੁਝ ਸੁਣੀਆਂ ਸੁਣਾਈਆਂ ਗੱਲਾਂ ਲੈ ਕੇ ਤਰਕ ਕਰ ਛਡੀ ਹੈ। ਵੇਖੋ ਛੰਦ ਸ਼ਾਸਤ੍ਰ ਵਿਚ ਦੋ ਤਰਾਂ ਦੇ ਮੁਖ ਛੰਦ ਮੰਨੇ ਗਏ ਹਨ। ਇਕ ਮਾਤ੍ਰਿਕ ਦੂਜੇ ਵਰਣਕ, ਅਰਥਾਤ ਜਿਨ੍ਹਾਂ ਵਿਚ ਮਾਤ੍ਰਾਂ ਦੀ ਪ੍ਰਧਾਨਤਾ ਮੰਨ ਲਈ ਜਾਵੇ ਉਹ ਮਾਤ੍ਰਿਕ ਛੰਦ, ਜਿਥੇ ਵਰਣਾਂ ਦੀ ਮੁਖਤਾ ਮੰਨੀ ਜਾਵੇ ਉਹ ਵਰਣਕ ਛੰਦ ਹੈ (ਗੁਣ ਛੰਦ ਤਾਂ ਵਰਣਾਂ ਦੀ ਹੀ ਖਾਸ ਸ਼ਕਲ ਹਨ) ਇਸ ਲਈ ਉਹ ਵਰਣਕਾਂ ਦੇ ਹੀ ਅੰਦਰ ਹਨ। ਮਗਰ ਜਦੋਂ ਅਸੀਂ ਪ੍ਰਸਤਾਰ ਕਰਦੇ ਹਾਂ ਤਾਂ ਪਤਾ ਲਗਦਾ ਹੈ ਕਿ ਜੋ ਰੂਪ ਮਾਤ੍ਰਿਕ ਪ੍ਰਸਤਾਰ ਵਿਚ ਹੁੰਦੇ ਹਨ ਉਹ ਹੀ ਵਰਣਕ ਪ੍ਰਸਤਾਰ ਵਿਚ ਭੀ ਆ ਜਾਂਦੇ ਹਨ, ਛੰਦ ਰਚਨਹਾਰ ਜੋ ਰੂਪ ਚਾਹੇ ਰਚ ਲਵੇ। ਅਰਥਾਤ ਪੰਜ ਮਾਤ੍ਰਾਂ ਦੇ ਜੋ ਅੱਠ ਰੂਪ ਹਨ, ਉਹ ਸਾਰੇ ਅੱਡ ਅੱਡ ਕਿਸੇ ਵਰਣ 'ਸੰਖਿਆ' ਦੇ ਭੀ ਰੂਪ ਹਨ ਜੈਸੇ ਤ੍ਰਿਨ ਵਰਣ ਦੀ ਪ੍ਰਸਤਾਰ ਦੇ ਹੇਠ ਲਿਖੇ ਅਠ ਰੂਪ ਇਉਂ ਹਨ:-

S S S

I S S

S I S

I I S

S S I

I S I

S I I

I I I

ਸੂਚਨਾ-ਇਸ ਦਾ ਪਹਿਲਾ ਰੂਪ ਛੇ ਮਾਤ੍ਰਾਂ ਦੇ ਪ੍ਰਸਤਾਰ ਦਾ ਪਹਿਲਾ ਰੂਪ ਹੈ। ਦੂਜਾ ਪੰਜ ਮਾਤ੍ਰਾਂ ਦੇ ਪ੍ਰਸਤਾਰ ਦਾ ਪਹਿਲਾ ਰੂਪ ਹੈ। ਏਸੇ ਤਰ੍ਹਾਂ ਹੋਰ ਸਮਝੋ। ਇਸ ਤੋਂ ਮਲੂਮ ਹੋਇਆ ਕਿ ਇਹ ਰੂਪ ਭਾਵੇਂ ਵਰਣਕ ਪ੍ਰਸਤਾਰ ਦੀ ਰੀਤੀ ਨਾਲ ਨਿਕਲੇ ਹਨ ਮਗਰ ਕਿਸੇ ਮਾਤ੍ਰਿਕ ਸੰਖਿਆ ਦੇ ਭੀ ਅੱਡ ਅੱਡ ਰੂਪ ਹਨ। ਹੁਣ ਸੋਚੋ ਕਿ ਇਨ੍ਹਾਂ ਤੋਂ ਬਣਨ ਵਾਲੇ ਛੰਦ ਮਾਤ੍ਰਿਕ ਹੋਣਗੇ ਯਾ ਵਰਣਿਕ ? ਤਾਂ ਇਸ ਦਾ ਉਤਰ ਇਹ ਹੈ ਕਿ ਅਸਲ ਵਿਚ ਸੰਗੀਤ ਅਤੇ ਛੰਦ ਸ਼ਾਸਤ੍ਰ ਵਿਚ ਵਰਣ 'ਮੁਖ' ਹੁੰਦੇ ਹੀ ਨਹੀਂ, ਕਿੰਤੂ ਉਚਾਰਣ ਦਾ ਮਾਨ (ਤੋਲ) ਹੀ ਪ੍ਰਧਾਨ ਹੁੰਦਾ ਹੈ, ਉਹ ਭਾਵੇਂ ਮਾਤ੍ਰਿਕ ਰੀਤੀ ਨਾਲ

ਵਰਨਿਤ ਹੋਵੇ ਭਾਵੇਂ ਵਰਣਕ ਰੀਤੀ ਨਾਲ। ਜੇ ਹੋਰ ਲੰਬੀ ਵਿਚਾਰ ਕਰੀਏ ਤਾਂ ਵਰਣ ਭੀ ਮਾਤ੍ਰਾ ਨੂੰ ਹੀ ਪ੍ਰਗਟ ਕਰਨ ਦੇ ਸਾਧਨ ਹਨ। ਮਾਤਰਾ ਆਪਣੇ ਸ੍ਵਰੂਪ ਵਿਚ ਹੀ ਮਾਨ-ਤੋਲ (ਵਜ਼ਨ) ਰੂਪ ਹਨ। ਇਸੇ ਵਾਸਤੇ ਸੰਗੀਤ ਅਤੇ ਛੰਦ ਸ਼ਾਸਤਰ ਵਿਚ ਮਾਤਰਾ ਹੀ ਸ੍ਵਰਾਂ ਦੇ 'ਤਾਲ' ਅਤੇ 'ਛੰਦ' ਉਚਾਰਣ ਦੇ ਗਣ ਹਨ, ਏਥੇ ਵਿਅੰਜਨਾਂ ਦੀ ਕੋਈ ਕੀਮਤ ਹੀ ਨਹੀਂ। ਸ੍ਵਰ ਭੀ ਲਘੁ ਦੀਰਘਾਂ ਦੀ ਸ਼ਕਲ ਵਿਚ ਮਾਤਰਾ ਰੂਪ ਧਾਰ ਲੈਂਦੇ ਹਨ। ਉਨ੍ਹਾਂ ਦੀ ਵਿਸ਼ੇਸ਼ ਸੰਮੇਲਨ ਹੀ 'ਛੰਦ' ਅਥਵਾ ਰਾਗ ਹੈ। ਅਰਥਾਤ ਜੋ ਭੀ ਸ੍ਵਰ ਸਮੁਦਾਇ ਮੂੰਹ ਵਿਚੋਂ ਨਿਕਲੇ ਉਸ ਦੀਆਂ ਗਿਣਵੀਆਂ ਮਾਤਰਾਂ ਅਤੇ ਉਨ੍ਹਾਂ ਦੀ ਲਯ ਤੇ ਵਿਗਮ ਆਦਿ ਨੂੰ ਹੀ ਛੰਦ ਕਿਹਾ ਜਾਂਦਾ ਹੈ। ਜੇ ਕਰ ਕੋਈ ਦੀਰਘ ਅੱਖਰ ਉਨ੍ਹਾਂ ਦੀ ਗਿਣਤੀ ਅਤੇ ਲਯ ਆਦਿ ਨੂੰ ਵਿਗਾੜਦਾ ਹੋਵੇ ਤਾਂ ਉਸ ਨੂੰ ਲਘੁ ਅਥਵਾ ਪਲੁਤ ਕੀਤਾ ਜਾਂਦਾ ਹੈ। ਜੇ ਲਘੁ ਨਾਲ ਕਮੀ ਰਹੇ ਤਾਂ ਉਸ ਨੂੰ ਦੀਰਘ ਕੀਤਾ ਜਾਂਦਾ ਹੈ। ਇਸ ਤੋਂ ਸਿੱਧ ਹੁੰਦਾ ਹੈ ਕਿ ਛੰਦ ਸ਼ਾਸਤਰ ਵਿਚ ਹੀ ਸੰਗੀਤ ਦੀ ਤਰ੍ਹਾਂ ਮਾਤਰਾਂ ਹੀ ਮੁਖ ਹਨ। ਵਰਨ ਯਾ ਗਣ ਤਾਂ ਉਨ੍ਹਾਂ ਦੇ ਅੰਗ ਹੀ ਹਨ ਅਤੇ ਵਰਣਕ ਯਾ ਗਣਕ ਰੀਤੀ ਅਥਵਾ ਉਨ੍ਹਾਂ ਦੀ ਪ੍ਰਸਤਾਰ ਤਾਂ ਮਾਤਰਿਕ ਪ੍ਰਸਤਾਰ ਦੇ ਹੀ ਵਿਆਪਜ (ਵਿਸ਼ੇਸ਼) ਹਨ। ਸੋ ਪਿੰਗਲ ਸ਼ਾਸਤਰ ਵਿਚ ਮਾਤਰਕ ਪ੍ਰਸਤਾਰ, ਮਾਤ੍ਰਕ ਰੀਤੀ, ਅਥਵਾ ਮਾਤਰਕ ਛੰਦ ਹੀ ਮੁਖ ਵਸਤੂ ਹਨ। ਯਾ ਇਉਂ ਕਹੋ ਕਿ ਵਰਣਕ ਯਾ ਗਣਕ ਛੰਦਾਂ ਵਿਚ ਭੀ

ਮਾਤਰਕ ਰੀਤੀ ਮੁਖ ਹੋਣ ਕਰ ਕੇ ਪੂਰਬੋਕਤ ਪ੍ਰਸਤਾਰ ਵਿਚ ਮਾਤਰਾਂ ਦੇ ਰੂਪ ਹੀ ਮੁਖ ਹਨ। ਵਰਣਾਂ ਦੀ ਤਰ੍ਹਾਂ ਉਨ੍ਹਾਂ ਦ ਪ੍ਰਸਤਾਰ ਦੀ ਭੀ ਏਥੇ ਕੋਈ ਪੁਛ ਨਹੀਂ।

'ਜਾਪ ਸਾਹਿਬ' ਵਿਚਲਾ 'ਭੁਜੰਗ ਪ੍ਰਯਾਤ ਛੰਦ' ਭਾਵੇਂ ਚਾਰ ਯਗਨ (ਹਰ ੩ ਅੱਖਰ ਦੇ ਬੰਦ ਨੂੰ ਗਣ ਕਹੀਦਾ ਹੈ। ਸੋ ਇਕ ਲਘੂ ਅਤੇ ਦੋ ਗੁਰੂ (।ऽऽ) ਦਾ ਰੂਪ 'ਯਗਣ' ਕਹਾਉਂਦਾ ਹੈ) ਦਾ ਸਮਝਿਆ ਜਾਂਦਾ ਹੈ। ਪਰੰਤੂ ਉਪਰ ਕਹੀ ਰੀਤੀ ਅਨੁਸਾਰ ਇਸ ਵਿਚ (ਗਿਣੇ ਵੀਹ ਮਾਤਰਾਂ ਕਲੀ ਇਕ ਠਾਨੇ) ਵੀਹ ਮਾਤਰਾਂ ਹੀ ਪੂਰੀਆਂ ਹੋਣੀਆਂ ਚਾਹੀਦੀਆਂ ਹਨ ਜੋ ਕਿ ਯਗਣਾਂ ਦੀ ਲਯ ਤੋਂ ਵਿਰੁਧ ਨਾ ਹੋਣ, ਅੱਖਰ ਉਨ੍ਹਾਂ ਦੇ ਭਾਵੇਂ ਕੋਈ ਜਾਂ ਜਿਤਨੇ ਹੋਣ ਇਸ ਲਈ ਇਸ ਵਿਚ ਭੀ ਮਾਤਰਾ ਦੀ ਮੁਖਤਾ ਹੋਣ ਕਰ ਕੇ ਉਕਤ ਛੰਦ ਦੇ ਪ੯ ਅੱਖਰ ਹੋ ਜਾਣੇ ਕੋਈ ਦੋਸ਼ ਨਹੀਂ।

ਇਹ ਗੱਲ ਛੰਦਾਂ ਦੀ 'ਪ੍ਰਸਤਾਰ' (ਪਿੰਗਲ ਸ਼ਾਸਤਰ ਦਾ ਉਹ ਗੁਰ ਜਿਸ ਨਾਲ ਮਾਤਰਾਂ ਯਾ ਵਰਣਾਂ ਦੇ ਭੇਦਾਂ ਅਤੇ ਗਿਣਤੀ ਦਾ ਗਿਆਨ ਹੋਵੇ) ਅਥਵਾ ਉਦਿਸ੍ਟ ਰੀਤੀ ਸਮਝਣ ਨਾਲ ਸਮਝ ਵਿਚ ਆ ਸਕਦੀ ਹੈ। ਇਸ ਲਈ ੨੦ ਮਾਤਰਾਂ ਦੇ "ਨੁਦਿਸ਼੍ਟ" (ਪਿੰਗਲ ਦਾ ਉਹ ਗੁਰ ਜਿਸ ਨਾਲ ਕਿਸ ਖਾਸ ਮਾਤਰਾ ਜਾਂ ਵਰਣਾਂ ਦੇ ਭੇਦਾਂ ਜਾਂ ਰੂਪਾਂ ਦਾ ਗਿਆਨ ਹੋਵੇ) ਨਾਲ ਉਕਤ ਰੂਪ ਦੀ ਸੰਖਿਆ ਇਕ ਪਰਕਾਰ ਕਢੀ ਜਾਂਦੀ ਹੈ। ਜੈਸੇ—

## (੧) ੨੦ ਮਾਤ੍ਰਕ ਉਦਿਸ਼ਟ

| | | | | | | | | | | | | | | |
|---|---|---|---|---|---|---|---|---|---|---|---|---|---|---|
| ੧੨ | ੩ | ੫ | ੮ | ੧੩ | ੨੧ | ੫੫ | ੧੪੪ | ੨੩੩ | ੩੭੭ | ੬੧੦ | ੯੮੭ | ੧੫੯੭ | ੨੫੮੪ | ੬੭੬੫ |
| ॥ | । | । | । | । | ऽ | ऽ | । | । | । | । | । | । | ऽ | ऽ |
| | | | | | ੩੪ | ੮੯ | | | | | | | ੪੧੮੧ | ੧੦੯੪੬ |

=੨੧+੫੫+੨੫੧੪+੬੭੬੫=੯੪੨੫ = ੧੦੯੪੬-੯੪੨੫=੧੫੨੧ ਵਾਂ

## (੨) ੨੦ ਮਾਤ੍ਰਕ ਉਦਿਸ਼ਟ

| | | | | | | | | | | | |
|---|---|---|---|---|---|---|---|---|---|---|---|
| ੧ | ੨ | ੫ | ੧੩ | ੨੧ | ੫੫ | ੧੪੪ | ੨੩੩ | ੬੧੦ | ੧੫੯੭ | ੨੫੮੪ | ੬੭੬੫ |
| । | ऽ | ऽ | । | ऽ | ऽ | । | ऽ | ऽ | । | ऽ | ऽ |
| | ੩ | ੮ | | ੩੪ | ੮੯ | | ੩੭੭ | ੯੮੭ | | ੪੧੮੧ | ੧੦੯੪੬ |

=੨+੫+੨੧+੫੫+੨੩੩+੬੧੦+੨੫੮੪+੬੭੬੫= ੧੦੨੭੫ = ੧੦੯੪੬…੧੦੨੭੫
= ੬੭੧ ਵਾਂ ।

ਇਨ੍ਹਾਂ ਚਿਤਰਾਂ ਨੂੰ ਧਿਆਨ ਨਾਲ ਦੇਖਣ ਤੋਂ ਪਤਾ ਲਗਦਾ ਹੈ ਕਿ ਇਨ੍ਹਾਂ ਦੋਹਾਂ ਵਿਚ ੨੦ ਮਾਤਰਾਂ ਦੇ ਰੂਪਾਂ ਦੀਆਂ ਸੰਖਿਆਵਾਂ ਕਢੀਆਂ ਗਈਆਂ ਹਨ। ਨੰ: ੧ ਵਿਚ:-

"ਨਮਸਤੁਲ ਪ੍ਰਣਾਮੇ। ਸਮਸਤੁਲ ਪ੍ਰਣਾਸੇ"

ਦੀ ਸੰਖਿਆ ੨੦ ਮਾਤਰਾਂ ਦੇ ੧੦੯੪੬ ਰੂਪਾਂ ਵਿਚੋਂ ੧੫੨੧ ਹੈ। ਅਰਥਾਤ ਇਹ ਰੂਪ ੧੫੨੧ਵਾਂ ਹੈ। ਅਤੇ ਨੰ: ੨ ਵਿਚ ਨਾਗਰੀ ਰੀਤੀ ਅਨੁਸਾਰ (नमस्तुल्प्रणामे। समस्तुल्प्रणासे) ਦੀ ਰੂਪ ਸੰਖਿਆ ੧੦੯੪੬ ਭੇਦਾਂ ਵਿਚੋਂ ੬੭੧ ਹੈ ਅਰਥਾਤ ਇਹ ਰੂਪ ੨੦ ਮਾਤਰਾਂ ਦੇ ਭੇਦਾਂ ਵਿਚੋਂ ੬੭੧ ਵਾਂ ਹੈ, ਪਰੰਤੂ ਗੁਰੂ ਸਾਹਿਬ ਨੇ ਨੰਬਰ ੨ ਵਾਲਾ (੬੭੧ ਵਾਂ) ਰੂਪ ਛਡ ਕੇ ੧੫੨੧ਵਾਂ ਰਚਿਆ, ਜੈਸਾ ਕਿ ਹਰੇਕ ਕਵਿ ਨੂੰ ਹੱਕ ਹੈ। ਹੋਰ ਦੇਖੋ ਵਰਣਕ ਉਦਿਸ਼੍ਰ ਨਾਲ 'ਨਮਸਤੁਲ ਪ੍ਰਨਾਮੇ' ਵਾਲਾ ਰੂਪ ੧੬ ਵਰਣਾਂ ਦੇ ੩੨੭੬੮ ਰੂਪਾਂ ਵਿਚੋਂ ੧੬੫੭੬ ਵਾਂ ਹੈ। ਮਗਰ ਏਥੇ ਰੂਪ ਵਰਣਕ ਖਿਆਲ ਨਾਲ ਬਣਾਇਆ ਹੀ ਨਹੀਂ ਗਿਆ, ਇਸ ਦਾ ਸਬੂਤ ਇਹ ਹੈ ਕਿ ਜਦੋਂ ਉਹਨਾਂ ਨੇ ਮਾਤ੍ਰਕ ਰੀਤੀ ਦੇ ੬੭੧ ਵੇਂ ਨੂੰ ਹੀ ਯੋਗ ਨਹੀਂ ਸਮਝਿਆ ਤਾਂ ਦੂਜੇ ਪਰਕਰਣ ਦੀ ਵਿਜਾਤੀ (ਵਰਣਕ) ਰੀਤੀ ਨੂੰ ਏਥੇ ਅਵਕਾਸ਼ ਹੀ ਕਿਉਂ? ਸੋ ਏਸ ਛੰਦ ਵਿਚ ਹਰੇਕ ਤੁਕ ਦੀਆਂ ੨੦ ਮਾਤਰਾਂ ਜ਼ਰੂਰੀ ਹੋਣ ਕਰ ਕੇ ਮਾਤ੍ਰਾ ਰੀਤੀ ਮੁਖ ਅਤੇ ਵਰਣਕ ਯਾ ਰਣਕ ਰੀਤੀ ਗੌਣ ਹੈ। ਇਸ ਲਈ ਨਿਯਮਤ ਵਰਣ ਸ੍ਰੂਪ ਗਣ ਦੇ ਬੰਧਨ ਵਿਚ ਉਕਤ ਛੰਦ ਨਾ ਹੋਣ ਕਰ ਕੇ ਇਸ ਦੇ ੫੯ ਅੱਖਰ ਹੋ

ਜਾਣੇ ਦੋਸ਼ ਨਹੀਂ ।

ਮਗਰ—ਹਾਂ, ਏਥੇ ੪ ਯਗਣ ਦੇ ਨਿਯਮ ਦੀ ਝਲਕ ਪੈਣ ਦਾ ਕਾਰਣ ਇਹ ਹੈ ਕਿ ਇਸ ਦੀ ਲਯ ਚਾਰ ਯਗਣ ਤੁੱਲ ਅਥਵਾ ਚਾਰ ਵਿਰੁੱਧਾਭਾਵ ਰੂਪ ਹੋਣੀ ਚਾਹੀਦੀ ਹੈ। ਅਰਥਾਤ ਏਸ ਛੰਦ ਵਿਚ ੪ ਯਗਣ ਦੀ ਧੁਨੀ ਦੇ ਤੁੱਲ ਧੁਨੀ ਹੋਵੇ ਅਥਵਾ ਕੋਈ ਐਸਾ ਵਿਰੁਧ ਗਣ ਨਹੀਂ ਚਾਹੀਦਾ ਜਿਸ ਨਾਲ ੪ ਯਗਣ ਦੇ ਸਰੂਪ ਦੀ ਵਿਰੋਧੀ ਲਯ ਦਾ ਸ੍ਰਵਣ ਹੋਵੇ। ਸੋ ਇਥੇ, 'ਯਗਣ-ਨਗਣ' ਗਣ ਹੋ ਕੇ ਬੀ 'ਯਗਣ' ਤੁੱਲ ਧੁਨੀ ਅਤੇ ਲਯ ਦਾ ਸ੍ਰਵਣ ਸਾਫ ਹੋ ਰਿਹਾ ਹੈ, ਇਸ ਲਈ ਪਿੰਗਲ ਦੋਸ਼ ਨੂੰ ਏਥੇ ਗੁੰਜਾਇਸ਼ ਹੀ ਨਹੀਂ ਹੈ। ਇਸੇ ਰੀਤੀ ਅਨੁਸਾਰ 'ਚਾਚਰੀ' ਛੰਦ ਦੇ 'ਨ ਭਰਮੰ ਨ ਭਿਤ੍ਰੰ' ਵਿਚਲੇ 'ਭਰਮੰ' ਦੇ 'ਭਰ' ਦੀਆਂ ਮਾਤ੍ਰਾਂ ਦਾ ਇਕੱਠਾ ਉਚਾਰਣ ਅਥਵਾ ਦੀਰਘ ਤੁੱਲ ਹੋਕੇ ਸਾਫ ਸਾਫ ਯਗਣ ਦੀ ਧੁਨੀ ਦਾ ਸ੍ਰਵਣ ਹੁੰਦਾ ਹੈ। ਸੋ ਏਥੇ ਭੀ ਉਕਤ ਦੋਸ਼ ਨਹੀਂ।

੧੦. ਬਾਕੀ ਰਿਹਾ ਅਖਰਾਂ ਨੂੰ ਦ੍ਵਿਤ ਆਦਿ ਕਰ ਕੇ ਲਿਖਣ ਦਾ ਸਵਾਲ, ਇਥੇ ਆਪ ਆਖਦੇ ਹਨ ਕਿ ਪੂਰਬੋਕਤ ਛੰਦਾਂ ਨੂੰ ਹਿੰਦੀ ਰੀਤੀ ਅਨੁਸਾਰ ਲਿਖਣਾ ਚਾਹੀਦਾ ਸੀ। ਕਿਉਂਕਿ ਗੁਰਮੁਖੀ ਦੀ ਲਿਪੀ ਅਧੂਰੀ ਹੋਣ ਕਰ ਕੇ ਉਸ ਵਿਚ ਅਸ਼ੁਧ ਲਿਖਿਆ ਗਿਆ ਹੈ ਸੋ ਹਿੰਦੀ ਲਿਪੀ ਵਿਚ:- 'नमस्त्वुलप्रणामे' 'समस्त्वुलप्रयासे' ਲਿਖਣਾ ਠੀਕ ਸੀ। ਇਹ ਖਿਆਲ ਵੀ ਸੋਲਾਂ ਆਨੇ

ਗ਼ਲਤ ਹੈ। ਕਿਉਂਕਿ ਭਾਵੇਂ *ਗੁਰਮੁਖੀ ਵਿਚ ਭੀ ਅਸੀਂ ਇਸ ਨੂੰ ਸੰਜੋਗੀ ਕਰ ਕੇ ਲਿਖ ਸਕਦੇ ਹਾਂ। ਮਗਰ ਗੁਰਮੁਖੀ ਲਿਪੀ ਦਾ ਢੰਗ ਇਤਨਾ ਸੌਖਾ ਰਖਿਆ ਗਿਆ ਹੈ ਕਿ ਇਸ ਵਿਚ ਮੁਕਤੇ ਅਖਰ ਅਤੇ ਸ੍ਵਰਹੀਨ ਅੱਖਰ (ਦ੍ਰੁਤ ਨਾਂ ਲਿਖ ਕੇ ਭੀ, ਇਕੋ ਜਿਹੇ ਲਿਖੇ ਤੇ ਪੜ੍ਹੇ ਜਾ ਸਕਦੇ ਹਨ। ਜਿਸ ਤਰ੍ਹਾਂ 'ਗੁਰੂ ਲਘੂ' ਨੂੰ ਛੰਦ ਲਈ 'ਲਘੂ ਗੁਰੂ' ਕਰ ਕੇ ਪੜ੍ਹ ਸਕੀਦਾ ਹੈ। ਉਸੀ ਤਰ੍ਹਾਂ ਮੁਕਤੇ ਸ੍ਵਰ ਵਾਲੇ, ਅਤੇ ਸ੍ਵਰਹੀਨ ਅਖਰਾਂ ਨੂੰ ਭਾਵੇਂ ਦ੍ਰੁਤ ਕਰੀਏ ਭਾਵੇਂ ਇਕਹਿਰੇ ਇਕਹਿਰੇ ਹੀ ਲਿਖੀਏ ਕੋਈ ਫ਼ਰਕ ਨਹੀਂ ਪੈਂਦਾ। ਬਲਕਿ ਜੇ 'ਦ੍ਰੁਤ' ਲਿਖੀਏ ਤਾਂ ਪੜ੍ਹਨ ਵਿਚ ਵਾਧੂ ਦਾ ਔਖ ਹੋ ਜਾਂਦਾ ਹੈ। ਆਪ ਨੇ ਉਕਤ ਛੰਦਾਂ ਨੂੰ ਹਿੰਦੀ ਅੱਖਰਾਂ ਵਿਚ ਲਿਖ ਕੇ ਜੀ ਰਾਜ਼ੀ ਤਾਂ ਕਰ ਲਿਆ ਹੈ ਮਗਰ ਹਾਸਲ ਕੁਝ ਭੀ ਨਾ ਹੋਇਆ। ਸਗੋਂ ਬਹੁਤ ਸਾਰੇ ਦੋਸ਼ ਪਰਾਪਤ ਹੋ ਗਏ। ਕਿਉਂਕਿ ਗੁਰਮੁਖੀ ਦੀ ਰੀਤੀ ਦੁਆਰਾ ਪੂਰਬੋਕਤ ਪਾਠ ਨੂੰ ਲਿਖਣ ਦਾ ਤਾਤਪਰਜ ਇਹ ਸੀ ਕਿ 'ਲ' ਦਾ ਪੂਰਾ ਹੀ ਸ੍ਵਣ ਹੋਵੇ ਅਤੇ ਲਘੂ 'ਤ੍ਰ' ਨੂੰ ਭੀ ਦੀਰਘ ਤੁੱਲ ਸੁਣਾਇਆ ਜਾਵੇ। ਮਗਰ ਆਪ ਐਸਾ ਕਰਨ ਨਾਲ 'ਲ' ਦੀ ਅੱਧੀ ਮਾਤਰਾ ਹੀ ਰਹਿ ਜਾਂਦੀ ਹੈ। ਜਿਸ ਤੋਂ ਛੰਦ ਦੀ 'ਪ੍ਰਸਤਾਰ'

---

*ਇਹ ਵਾਧਾ ਅਸਾਡੇ ਰਿਗਵੇਦ ਦੇ ਭਾਸ਼ ਵਿਚ ਵੇਖਣਾ, ਜਿਸ ਦੇ ਮੰਤ੍ਰ ਗੁਰਮੁਖੀ ਅੱਖਰਾਂ ਵਿਚ ਦਿਤੇ ਗਏ ਹਨ।

ਗਲਤ ਹੋ ਜਾਂਦੀ ਹੈ। ਅਰਥਾਤ ਇਸ ਤਰ੍ਹਾਂ ਕਰਨ ਨਾਲ IIII°ISS ਅਥਵਾ ISS°ISS ਸ਼ਕਲ ਵਿਚ 'ਲ' ਸਾਫ ਹੀ ਉਡ਼ਿਆ ਪਿਆ ਹੈ ਜੋ ਕਿ ਅਸ਼ੁਧ ਹੈ। ਅਰਥਾਤ ਪਹਿਲਾਂ ਤਾਂ 'ਤੁ' ਨੂੰ ਦੀਰਘ ਦਿਖੌਣ ਲਈ 'ਲ' ਦਾ 'ਪ੍ਰ' ਨਾਲ ਜੁੜਨਾ ਬਣਦਾ ਨਹੀਂ ਹੈ। ਕਿਉਂਕਿ 'ਪ੍ਰ' ਪਰੇ ਹੋਣ ਨਾਲ ਹੀ ਉਰਲੇ 'ਤੁ' ਨੇ ਦੀਰਘ ਹੋ ਜਾਣਾ ਸੀ! ਫਿਰ 'ਲ' ਦੀ ਕੀ ਕੀਮਤ ਰਹੀ? ਜੇ ਕਹੋ 'ਲ' ਪਿਆ ਉਡ਼ ਜਏ ਤਾਂ ਇਹ ਭੀ ਅਸੰਗਤ ਹੈ। ਕਿਉਂਕਿ ਇਨ੍ਹਾਂ ਛੰਦਾਂ ਵਿਚ 'ਉਲ' ਅਵਯਯ ਦੀ ਸ਼ਕਤੀ ਨਾਲ ਹੀ ਵਿਅੰਗ ਅਰਥ ਦੀ ਪਰਧਾਨਤਾ ਹੈ। ਆਪ ਦੀ ਰੀਤੀ ਨਾਲ 'ਲ' ਦੇ ਉਡ਼ ਜਾਣ ਤੇ ਅਰਥ ਦੀ ਅਪਕਰਖਤਾ (ਨਯੂਨਤਾ) ਹੋ ਜਾਏਗੀ। ਹੋਰ ਭੀ ਹੈ-'ਤੁ' ਦਾ ਅੰਗ-'ਉ+ਲ' ਦਾ ਜੋੜ-'ਉਲ' ਹੋਣ ਕਰ ਕੇ 'ਪ' ਦੇ ਨਾਲ ਇਸ ਦੇ 'ਕੇਵਲ 'ਲ' ਅੰਸ ਨੂੰ ਲਾਉਣਾ ਭੀ ਗਲਤੀ ਹੈ। ਨਾਲੇ 'ਲ' ਅਗਾਹਾਂ ਲਾਉਣ ਤੋਂ ਬਿਨਾਂ ਹੀ 'ਪ੍ਰ' ਵਿਚ ਹੀ (ਅਧੀ ਮਾਤਰਾ 'ਪ' ਦੀ ਅੱਧੀ 'ਰ' ਦੀ ਹੋਣ ਕਰ ਕੇ ਸੰਯੁਕਤ ਵਰਣ ਦੀ) ਇਕ ਮਾਤਰਾ ਪੂਰੀ ਇਸ਼ਟ ਸੀ ਜੋ ਪੂਰੀ ਹੋ ਜਾਂਦੀ ਹੈ ਫੇਰ 'ਲ' ਉਸ ਵਿਚ ਕਿਵੇਂ ਘੁਸੜ ਸਕਦਾ ਹੈ? ਅਰਥਾਤ ਇਹਦੇ ਨਾਲ ਰਲ ਕੇ ਡੂਢ ਮਾਤਰਾ ਦਾ ਸ੍ਰਵਣ ਹੋ ਕੇ ਅੱਧੀ ਮਾਤਰਾ ਵਧ ਜਾਵੇਗੀ, ਸੋ ਇਸ਼ਟ ਨਹੀਂ। ਨਾਲੇ ਅੱਖਰਾਂ ਦੀ ਸ਼ਕਲ ਮਾਰੀ ਜਾਵਗੀ।

"ਨਮਸਤੁਲ" ਪਾਠ ਨੂੰ ਨਮ-ਸਤ ਆਦਿ ਪਦ ਛੇਦ

ਕਰ ਕੇ ਪੜ੍ਹੋ ਤਾਂ ਵੀ ਠੀਕ ਨਹੀਂ, ਕਿਉਂਕਿ ਇਸ ਪਦ ਵਿਚ ਅੱਖਰਾਂ ਦੀ ਸੰਨਿਧ (ਨੇੜ) ਭੀ ਵਕਤਾ ਦੇ ਤਾਤਪ੍ਰਜ ਅਨੁਕੂਲ ਉਚਾਰੀ ਹੋਈ ਧੁਨੀ ਅਨੁਸਾਰ ਹੀ ਰਖੀ ਜਾਂਦੀ ਹੈ। ਇਸ ਲਈ ਇਸ ਜਗ੍ਹਾ "ਨਮ-ਸਤ ਉਲ" ਐਸੇ ਪਦ ਕਿਸੇ ਭੀ ਤਾਤਪ੍ਰਜ ਦੇ ਅਨੁਕੂਲ ਨਾ ਹੋਣ ਕਰ ਕੇ ਜਾਣਿਆ ਜਾਂਦਾ ਹੈ ਕਿ "ਨਮਸ-ਤੁਲ" ਪਾਠ ਕਰਨਾ ਹੀ ਠੀਕ ਹੈ, ਭਾਵੇਂ ਇਸ ਨੂੰ ਕਿਵੇਂ ਲਿਖਿਆ ਜਾਵੇ ਅਤੇ "ਨਮਸਤੁਲ" ਵਿਚਲੇ 'ਮ' ਆਦਿ ਨੂੰ ਉੱਦਾਤ ਕਰਨ (ਦੱਬ ਕੇ ਪੜ੍ਹਨ) ਨਾਲ ਸਭ ਥਾਂ ਯਗਣ ਗਣ ਬਣ ਜਾਂਦੇ ਹਨ। ਉੱਦਾਤ ਆਦਿ ਸ੍ਵਰਾਂ ਦੇ ਨਿਯਮ ਅਸਾਡੇ ਬਣਾਏ ਵਿਆਕਰਣ ਵਿਚ ਦੇਖੋ ਮੁਕਦੀ ਗਲ ਇਹ ਹੈ ਕਿ ਛੰਦਾਂ ਦੀ 'ਲਯ' ਅਤੇ ਸ਼ਬਦਾਂ ਦਾ ਲਿਪੀ ਬੱਧ ਹੋਣਾ ਕੇਵਲ ਵਕਤਾ ਦੀ ਮਰਜ਼ੀ ਉਤੇ ਹੀ ਨਿਰਭਰ ਹੁੰਦਾ ਹੈ, ਮਗਰ ਉਸ ਦਾ ਆਪਣਾ ਨਿਯਮ ਕੋਈ ਜ਼ਰੂਰ ਹੁੰਦਾ ਹੈ ਅਤੇ ਉਹ ਆਪਣੇ ਛੰਦਾਂ ਨੂੰ ਇਨ੍ਹਾਂ ਦੇ ਪ੍ਰਸਤਾਰ ਆਦਿ ਕਾਇਦਿਆਂ ਅਨੁਸਾਰ ਠੀਕ ਜਾਣਦਾ ਜਾਂ ਰਚਦਾ ਹੋਵੇ। ਇਸੇ ਵਾਸਤੇ ਅਸੀਂ ਆਪਣੇ "ਗੁਰੂ ਕਾਵਯ ਦਰਸ਼ਨ" ਨਾਮੇ ਪਿੰਗਲ ਦੇ ਅੰਤ ਵਿਚ ਸਾਫ ਲਿਖ ਦਿਤਾ ਹੈ:-

"ਕਵੀ ਇਨ੍ਹਾਂ ਦੇ ਆਸਰੇ ਰਚੇ ਲੁੜੀਂਦਾ ਛੰਦ
ਜੋ ਬੋਲੇ ਸੋ ਛੰਦ ਹੈ ਕੌਣ ਸਕੇ ਕਰ ਬੰਦ।"

੧੧. ਉਕਤ ਰੀਤੀ ਤਾਂ ਅਲੌਕਿਕ ਛੰਦ ਦੀ ਹੀ ਸੀ, ਮਗਰ ਸਰਬਤੰਤ੍ਰ ਸ੍ਵਤੰਤ੍ਰ ਅਚਾਰਯਾਂ ਦੇ ਬਣਾਏ ਅਲੌਕਿਕ

ਛੰਦਾਂ ਵਿਚ **'ਆਰਸ਼ਪ੍ਰਯੋਗ'** ਹੋਣ ਕਰ ਕੇ 'ਉਪ੍ਰੋਕਤ ਕੋਈ ਭੀ ਦੋਸ਼ ਨਹੀਂ ਆ ਸਕਦਾ, ਸੋ 'ਜਾਪ ਸਾਹਿਬ' ਭੀ ਸਰਬਤੰਤਰ ਸ੍ਵੰਤੰਤਰਤਾ ਦੇ ਦਾਤੇ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਆਪ ਲਿਖਿਆ ਹੋਣ ਕਰ ਕੇ ਇਸ ਦੇ ਪਿੰਗਲ ਆਦਿਕ ਅੰਗ ਇਸ ਦੇ ਮਗਰ ਲਗ ਕੇ ਹੀ ਬਣਨਗੇ, ਨਾ ਕਿ ਉਨ੍ਹਾਂ ਦੇ ਅਨੁਸਾਰ ਇਨ੍ਹਾਂ ਦੀ ਬਾਣੀ ਹੋਵੇਗੀ। ਜੇ ਇਉਂ ਨਾ ਮੰਨੋਗੇ ਤਾਂ ਵੇਦ ਦੇ ਜਿਤਨੇ ਭੀ ਛੰਦ ਹਨ ਉਹ ਲੌਕਿਕ ਰੀਤੀ ਅਨੁਸਾਰ ਸਾਰੇ ਦੇ ਸਾਰੇ ਹੀ ਅਸ਼ੁਧ ਹੋ ਜਾਣਗੇ। 'ਯਤ੍ਰ ਛੰਦ' ਨੂੰ ਹੀ ਲਵੋ, ਇਸ ਦੇ ਤਿੰਨ ਚਰਨ ਅੱਠ ਅੱਠ ਅੱਖਰਾਂ ਦੇ ਹੁੰਦੇ ਹਨ, ਇਸ ਦੇ ਚੌਥੇ ਚਰਨ ਦਾ ਨਾ ਹੋਣਾ ਦੋਸ਼ ਹੈ। ਕਿਉਂਕਿ ਜਦੋਂ ਦੋ ਚਰਣਾਂ ਵਾਲੇ ਹੀ ਲੰਮੇ ਸ੍ਵਰ ਦੀ ਧੁਨੀ ਭਰ ਕੇ ਪੜ੍ਹੀ ਜਾਵੇਗੀ, ਤਾਂ ਉਸ ਦੇ ਬਰਾਬਰ ਕੇਵਲ ਇਕ ਚਰਨ ਦੇ ਸ੍ਵਰ ਦੀ ਧੁਨੀ ਛੋਟੀ ਜਿਹੀ ਰਹਿ ਜਾਣ ਕਰ ਕੇ 'ਲਘ' ਦਾ "ਅਪਰਕਸ਼" ਨਾਮੇ ਦੋਸ਼ ਪਰਾਪਤ ਹੋਵੇਗਾ। ਹੋਰ ਦੇਖੋ ਜੰਞੂ ਪਾਉਣ ਸਮੇਂ ਦੇ "ਤਤਸਵਿਤੁਰ" ਇਸ ਮੰਤਰ ਦਾ ਗਾਯਤ੍ਰੀ ਛੰਦ ਵੀ ਗਲਤ ਹੈ। ਕਿਉਂਕਿ ਇਸ ਦੇ ਹਰ ਪਦ ਵਿਚ ਅੱਠ ਵਰਣ ਹੋਣੇ ਚਾਹੀਦੇ ਹਨ। ਮਗਰ ਇਸ ਦੇ ਪਹਿਲੇ ਪਦ ਵਿਚ ਸੱਤ ਹੀ ਅੱਖਰ ਹਨ। ਇਹੋ ਹਾਲ 'ਗਾਥਾ' ਆਦਿ ਛੰਦਾਂ ਦਾ ਹੈ। ਇਸ ਲਈ ਹੁਣ ਸੋਚ ਕੇ ਦਸੋ ਕਿ ਇਸ ਅਸ਼ੁੱਧੀ ਦਾ ਕਾਰਣ ਰਿਸ਼ੀਆਂ ਦੀ ਬੇ-ਸਮਝੀ ਹੈ ਯਾ ਸੰਸਕ੍ਰਿਤ ਭਾਸ਼ਾ ਦਾ ਕਸੂਰ ਹੈ? ਅਥਵਾ ਦੇਵਨਾਗਰੀ ਲਿੱਪੀ ਦੀ ਅਪੂਰਨਤਾ ਹੈ? ਇਸ

ਲਈ ਇਹ ਮੰਨਣਾ ਪਊ ਕਿ ਆਚਾਰਯਾਂ ਦੇ ਬਣਾਏ ਹੋਏ ਛੰਦਾਂ ਨੂੰ ਆਪਣੀ ਸਮਝ ਅਥਵਾ ਲੌਕਿਕ ਪਿੰਗਲ, ਵਿਆਕਰਣ ਆਦਿ ਨਾਲ ਨਹੀਂ ਮਿਣੀਦਾ, ਕਿੰਤੂ ਉਨ੍ਹਾਂ ਦੇ ਸੰਕੇਤ ਲਭ ਕੇ ਉਨ੍ਹਾਂ ਦੀਆਂ ਬਾਣੀਆਂ ਦੇ ਪਿੰਗਲ, ਵਿਆਕਰਣ ਆਦਿ ਅੰਗ ਉਨ੍ਹਾਂ ਦੇ ਪਿਛੇ ਲੱਗਕੇ ਹੀ ਬਣਾਏ ਜਾਂਦੇ ਹਨ। ਸੋ ਏਸੇ ਯੁਕਤੀ ਨਾਲ ਸ੍ਰੀ ਗੁਰੂ ਬਾਣੀ ਦੇ 'ਭੁਜੰਗ ਪ੍ਰਯਾਤ' ਆਦਿ ਛੰਦਾਂ ਨੂੰ ਭੀ '**ਆਰਸ਼ਪ੍ਰਯੋਗ**' ਸਮਝ ਕੇ ਆਪਣੇ ਖਿਆਲਾਂ ਯਾ ਪਿੰਗਲ ਆਦਿ ਦੇ ਨਿਯਮਾਂ ਨਾਲ ਜਾਂਚਣਾ ਬੇਸਮਝੀ ਹੈ। ਜਦ ਆਪ ਇਹ ਲਿਖਦੇ ਹੋ ਕਿ ਕੋਰੜਾ ਤੇ ਬੈਂਤ ਦਾ ਕੋਈ ਨਿਯਮ ਨਹੀਂ ਤਾਂ ਕੀ ਏਸੇ ਸਮਝ ਨਾਲ ਹੀ ਜਾਪ ਸਾਹਿਬ ਨੂੰ ਮਿਣੋਗੇ? ਲਓ ਜੀ! ਅਸੀਂ ਆਪ ਨੂੰ 'ਕੋਰੜਾ' ਤੇ 'ਬੈਂਤ' ਦਾ ਨਿਯਮ ਭੀ ਦੱਸ ਛਡੀਏ। ਕੋਰੜਾ ਛੰਦ (ਜਿਸ ਨੂੰ ਪੰਜਾਬੀ ਕਵੀਸ਼ਰਾਂ ਨੇ ਨੰਦਾ-ਅਨੰਦ ਅਤੇ 'ਦੁਭਾਗ' ਆਦਿ ਕਰ ਕੇ ਲਿਖਿਆ ਹੈ) ਤੇਰਾਂ ਅੱਖਰਾਂ ਦਾ ਹੁੰਦਾ ਹੈ ਜਿਨ੍ਹਾਂ ਵਿਚੋਂ ਅੰਤਲਾ ਅੱਖਰ ਗੁਰੂ ਹੋਵੇ, ਅਤੇ 'ਗਣ' ਦਾ ਕੋਈ ਬੰਧਨ ਨਾ ਹੋਵੇ। ਬੈਂਤ (ਜਿਸ ਨੂੰ ਕਵੀਆਂ ਨੇ 'ਬਿਜੈ ਦੰਡਕਾ' ਅਤੇ 'ਪ੍ਰਕਾਰ' ਆਦਿ ਕਰ ਕੇ ਲਿਖਿਆ ਹੈ) ਅਜਿਹੀਆਂ ੪੨ ਮਾਤ੍ਰਾਂ ਦੀ ਹੁੰਦੀ ਹੈ ਜਿਨ੍ਹਾਂ ਦਾ ਬਿਸਰਾਮ ੨੦ ਮਾਤਰਾਂ ਤੇ ਹੋਵੇ ਅਤੇ ਅੰਤਲੀਆਂ ਦੋ ਮਾਤਰਾਂ ਗੁਰੂ ਤੋਂ ਪ੍ਰਗਟ ਹੋਣ। ਜੇ ਅਜ ਕਲ ਦੇ ਅਖਬਾਰੀ ਤੇ ਇਸ਼ਤਿਹਾਰੀ ਕਵੀਆਂ ਵਾਂਗ ਆਪ ਵੀ ਇਨ੍ਹਾਂ ਛੰਦਾਂ ਨੂੰ ਬੇਨਿਯਮੇ ਸਮਝ ਕੇ ਘੱਟ ਵਧ

ਸਿੱਖਿਆ ਵਿਚ ਲਿਖੋ ਜਾਂ ਅੱਧਾ ਹਿਸਾ ਕਬਿੱਤ ਦਾ ਅਤੇ ਅੱਧਾ ਬੈਂਤ ਆਦਿ ਦਾ ਬਣਾ ਦਿਓ, ਅਥਵਾ ਅੰਤ ਵਿਚ 'ਲਘੂ' ਆਦਿ ਲਿਖ ਕੇ 'ਕਸ਼ਟ-ਸਰ' ਪ੍ਰਯੋਗ ਕਰ ਮਾਰੋ ਤਾਂ ਇਹ ਦੋਸ਼ ਕਿਸ ਦਾ ? ਛੰਦਾਂ ਵਿਚਾਰਿਆਂ ਨੇ ਕਿਸੇ ਦੇ ਮੂੰਹ ਤੇ ਜਿੰਦਰਾ ਤਾਂ ਲਾ ਦੇਣਾ ਨਹੀਂ ਦੇਣਾ।

੧੨. ਬਾਕੀ ਰਿਹਾ ਗੁਰੂ ਸਾਹਿਬ ਜੀ ਦਾ ਆਪਣੀ ਬਾਣੀ ਨੂੰ ਹਿੰਦੀ ਵਿਚ ਲਿਖਣਾ।

ਗੁਰਮੁਖੀ ਪਦ ਤੋਂ ਹੀ ਇਹ ਗੱਲ ਸਿੱਧ ਹੁੰਦੀ ਹੈ ਕਿ ਇਹ ਉਹ ਲਿਪੀ ਹੈ ਜੋ ਗੁਰੂ ਸਾਹਿਬ ਦੇ ਮੁਖਾਰਬਿੰਦ ਤੋਂ ਉਚਾਰੀ ਗਈ। ਇਸ ਪ੍ਰਤੱਖ ਪਰਮਾਣ ਦੇ ਹੁੰਦਿਆਂ ਆਪ ਦਾ ਇਹ ਕਹਿਣਾ ਕਿ ਗੁਰੂ ਜੀ ਨੇ ਇਹ ਲਿੱਪੀ ਆਪ ਨਹੀਂ ਬਣਾਈ, ਸਗੋਂ ਕਸ਼ਮੀਰ ਵਿਚ ਪਹਿਲਾਂ ਪਰਚਲਤ ਸੀ, ਕੋਰਾ ਝੂਠ ਹੈ। ਨਾਲੇ, ਆਪ ਜਾਂ ਆਪ ਦਾ ਪੱਖੀ ਇਸ ਗੁਰਮੁਖੀ ਬੋਲੀ ਵਿਚ ਪਰਗਟ ਹੋਣ ਤੋਂ ਪਹਿਲਾਂ ਕੜੇ ਕਸ਼ਮੀਰ ਵਿਚ ਲਿਖੀ ਗਈ ਇਸ ( ਗੁਰਮੁਖੀ ) ਲਿਪੀ ਵਾਲੀ ਕੋਈ ਪੁਸਤਕ ਅਜ ਤਕ ਨਹੀਂ ਦਿਖਾ ਸਕਿਆ ਅਤੇ ਨਾ ਹੀ ਦਿਖਾ ਸਕਦਾ ਹੈ ਅਤੇ ਇਸ ਤੋਂ ਆਪ ਦੀ ਬਾਣੀ ਦਾ ਗੁਰਮੁਖੀ ਵਿਚ ਲਿਖਣਾ ਠੀਕ ਅਤੇ ਹਿੰਦੀ ਲਿਪੀ ਵਿਚ ਲਿਖਣਾ ਗਲਤ ਸਾਬਤ ਹੋ ਜਾਂਦਾ ਹੈ। ਇਸ ਦੀ ਪੁਸ਼ਟੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਲਿਪੀ ਤੋਂ ਹੋਰ ਭੀ ਜ਼ਿਆਦਾ ਹੋ ਜਾਂਦੀ ਹੈ। ਤਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 'ਜਾਪ ਸਾਹਿਬ' ਨੂੰ ਗੁਰਮੁਖੀ ਦੀ ਲਿਪੀ ਵਿਚ ਲਿਖਣਾਂ ਪ੍ਰਤਖ

ਪਰਮਾਣ ਤੋਂ ਸਿਧ ਹੁੰਦਾ ਹੈ।*

੧੩. ਫੇਰ ਆਪ ਲਿਖਦੇ ਹੋ ਕਿ ਗੁਰਮੁਖੀ ਲਿੱਪੀ ਵਿਚ ਅਛੀ ਲਿਟਰੇਚਰ ਨਹੀਂ। ਚੰਗਾ ਹੁੰਦਾ ਜੇ ਆਪ "ਅਛੀ ਲਿਟਰੇਚਰ" ਦਾ ਲੱਛਣ ਕਰ ਦਿੰਦੇ, ਇਸ ਲਈ ਅਸੀਂ ਇਤਨਾ ਹੀ ਕਹਿਣਾ ਚਾਹੁੰਦੇ ਹਾਂ ਕਿ ਗੁਰਮੁਖੀ ਲਿਪੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ ਸਾਹਿਬ, ਭਾਈ ਗੁਰਦਾਸ ਜੀ ਦੀ ਰਚਨਾ, ਸੂਰਜ ਪ੍ਰਕਾਸ਼, ਪੰਥ ਪ੍ਰਕਾਸ਼, ਆਦਿਕ, ਸਿਖ ਇਤਿਹਾਸ ਅਤੇ ਮਹਾਂ ਕਾਵਯ-'ਰਾਣਾ ਸੂਰਤ ਸਿੰਘ" ਆਦਿ ਹੋਰ ਹਜ਼ਾਰਾਂ ਹੀ ਵਿੱਦਿਅਕ ਅਤੇ ਧਾਰਮਿਕ ਪੁਸਤਕਾਂ ਦੀ ਰਚਨਾਂ ਹੈ, ਜੋ ਦਿਨੋ ਦਿਨ ਮੌਲਦੀ ਤੇ ਵਧਦੀ ਜਾ ਰਹੀ ਹੈ। ਸਕੂਲਾਂ ਦੇ ਕੋਰਸ ਕਾਲਜਾਂ ਦੇ ਕੋਰਸ ਇਸੇ ਲਿਪੀ ਦੀਆਂ ਪੁਸਤਕਾਂ ਤੋਂ ਬਣ ਰਹੇ ਹਨ।

ਫਰਜ਼ ਕਰੋ ਜੇ ਗੁਰਮੁਖੀ ਲਿਪੀ ਵਿਚ ਚੰਗੀ ਲਿਟਰੇਚਰ ਨਹੀਂ ਤਾਂ ਇਹ ਕਸੂਰ ਪੰਜਾਬੀਆਂ ਦਾ ਆਪਣਾ ਹੀ ਹੈ, ਇਸ ਵਿਚ ਲਿਪੀ ਦਾ ਕੀ ਕਸੂਰ ਹੈ? ਏਥੇ ਹੀ ਬੱਸ ਨਹੀਂ, ਸਗੋਂ ਅਜ ਕਲ ਦੇ ਕਈ

---

*ਅਜ ਕਲ ਜੋ ਸਭ ਤੋਂ ਵਡੀ ਪੁਸਤਕ ਬੋਲੀਆਂ ਦੀ ਵਿੱਦਿਆ ਤੇ ਇਕ ਜਗਤ ਪ੍ਰਸਿੱਧ ਫਿਲਾਲੋ-ਜਿਸਟ ਨੇ ਲਿਖੀ ਹੈ, ਉਸ ਨੇ ਭੀ ਗੁਰਮੁਖੀ ਗੁਰੂ ਕ੍ਰਿਤ ਲਿਖੀ ਹੈ। ਤੇ ਸਾਡੇ ਪਾਸ ਲਿਖਤੀ ਸਬੂਤ ਵੀ ਇਸ ਗਲ ਦਾ ਗੁਰੂ ਅਮਰ ਦੇਵ ਜੀ ਦੇ ਸਮੇਂ ਦਾ ਹੈ। ਖਾਲਸਾ ਕਾਲਜ ਦੇ ਪ੍ਰੋਫੈਸਰ ਰਾਮ ਸਿੰਘ ਜੀ ਦੀ ਬੋਲੀਆਂ ਤੇ ਲਿਪੀਆਂ ਤੇ ਲਿਖੀ ਖੋਜ ਦੀ ਪੁਸਤਕ ਉਨ੍ਹਾਂ ਤੋਂ ਮੰਗਵਾ ਕੇ ਪੜ੍ਹੋ। ਗੁਰਮੁਖੀ ਰਚੇ ਜਾਣ ਦਾ ਪਤਾ ਲਗ ਜਾਇਗਾ।

ਪੰਜਾਬੀ ਪੰਡਿਤ ਆਪਣੀ ਮਾਤਰੀ ਲਿਪੀ ਦੀ ਸੇਵਾ ਕਰਨ ਦੀ ਥਾਂ ਦੂਜੇ ਸੂਬਿਆਂ ਦੀ ਵਰਣਮਾਲਾ ਨੂੰ ਅਪਣਾ ਕੇ ਉਲਟੀ ਆਪਣੀ ਹੀ ਹਾਨੀ ਕਰਨ ਲਗੇ ਹੋਏ ਹਨ।

੧੪. ਅੰਤ ਵਿਚ ਆਪ ਲਿਖਦੇ ਹਨ ਕਿ ਸਿਖਾਂ ਨੂੰ ਗੁਰਮੁਖੀ ਲਿਪੀ ਪੂਰੀ ਕਰ ਲੈਣੀ ਚਾਹੀਦੀ ਹੈ, ਯਾ ਹਿੰਦੀ ਹੀ ਲਿਖਣੀ ਚਾਹੀਦੀ ਹੈ। ਜੋ ਪਿਛੇ ਹਿੰਦੀ ਤੇ ਗੁਰਮੁਖੀ ਲਿਪੀ ਦਾ ਟਾਕਰਾ ਕਰ ਕੇ ਦੱਸ ਦੇਣ ਤੋਂ ਹਿੰਦੀ ਲਿਪੀ ਦੀ ਵਿਸ਼ੇਸ਼ਤਾ ਦੀ ਹੁਣ ਕੋਈ ਗੱਲ ਬਾਕੀ ਨਹੀਂ ਰਹਿ ਜਾਂਦੀ, ਜਿਸ ਤੇ ਹੁਣ ਵਿਚਾਰ ਕਰੀਏ। ਖੂਬ!

੧੫. ਇਸ ਲੇਖ ਦੇ ਆਦਿ ਵਿਚ ਅਸੀਂ ਜੋ ਘਸਵਟੀਆਂ ਦਿਤੀਆਂ ਸੀ ਉਨ੍ਹਾਂ ਨੂੰ ਦਲੀਲਾਂ ਅਤੇ ਪਰਮਾਣਾਂ ਦੁਆਰਾ ਅਸੀਂ ਅਛੀ ਤਰ੍ਹਾਂ ਸਿਧ ਕਰ ਦਿਤਾ ਹੈ ਕਿ ਭਾਵੇਂ ਗੁਰਮੁਖੀ ਲਿਪੀ ਦਾ ਪਰਯੋਜਨ ਪੰਜਾਬੀ ਬੋਲੀ ਨੂੰ ਹੀ ਸਹੀ ਸਹੀ ਲਿਖਣ ਦਾ ਹੈ, ਪਰੰਤੂ ਇਸ ਵਿਚ ਦੁਨੀਆਂ ਭਰ ਦੀਆਂ ਬੋਲੀਆਂ ਭੀ ਲੋੜ ਅਨੁਸਾਰ ਸਾਫ ਸਾਫ ਲਿਖੀਆਂ ਜਾ ਸਕਦੀਆਂ ਹਨ। ਇਸ ਤੋਂ ਉਲਟ ਬਾਵਾ ਜੀ ਦੀ ਮੰਨੀ ਹੋਈ ਕਾਮਧੇਨ ਰੂਪੀ ਦੇਵਨਾਗਰੀ ਲਿਪੀ ਦੂਜੀਆਂ ਬੋਲੀਆਂ ਦੀਆਂ ਧੁਨੀਆਂ ਖਾਤਰ ਸਦਾ ਊਣੀ ਰਹਿੰਦੀ ਹੈ ਅਤੇ ਆਪਣੀਆਂ ਧੁਨੀਆਂ ਨੂੰ ਭੀ ਛਡਦੀ ਰਹਿੰਦੀ ਹੈ। ਫੇਰ ਭੀ ਇਸ ਦੇ ਪੱਖਪਾਤੀ ਦੂਜਿਆਂ ਦੀ ਰੀਸ ਵਡਿਆਈ ਹੀ ਕਰ ਜਾਂਦੇ ਹਨ ਅਤੇ ਦੂਜੀਆਂ ਲਿਪੀਆਂ ਬਾਬਤ ਨਿੱਤ ਅਯਥਾਰਥ ਵਾਕ ਬੋਲੀ ਜਾਂਦੇ ਹਨ। ਸਤਿਗੁਰਾਂ ਨੇ ਖੱਪਖੱਪਾ ਖਾਣ ਵਾਲੇ ਦੁਖੀ ਸੰਸਾਰ ਨੂੰ ਨਾਮ ‘ਅੰਮ੍ਰਿਤ’ ਨਾਲ ਸੁਰਜੀਤ ਕੀਤਾ ਅਤੇ ਅਧਿਆਤਮਕ ਗਿਆਨ ਦੇ ਨਾਲ ‘ਸਰਬ ਵਿੱਦਿਆ ਭੰਡਾਰ’ ਰੂਪ ਸ੍ਰੀ ਗੁਰੂ ਬਾਣੀ ਦੀ ਸਾਹਿੱਤਯ ਰਚੀ। ਉਸ ਨੂੰ ਸੌਖਾ ਪੜ੍ਹਨ-ਲਿਖਣ ਲਈ ਗੁਰਮੁਖੀ ਲਿਪੀ ਦੀ ਰਚਨਾ ਕੀਤੀ ਜੋ ਕਿ ‘ਪੂਰੇ ਕਾ ਕੀਆ ਸਭ ਕਿਛੁ ਪੂਰਾ ਘਾਟਿ ਵਾਧਿ ਕਿਛੁ ਨਾਹੀ।” ਦੇ ਭਾਵ ਅਨੁਸਾਰ ਬਿਲਕੁਲ ਪੂਰੀ ਸੌਖੀ ਅਤੇ ਅਨੂਠੀ ਸਿੱਧ ਹੋ ਚੁਕੀ ਹੈ।

।ਇਤਿ॥

# ਗੁਰਮੁਖੀ ਦੇ ਜਨਮ ਤੇ ਵਿਚਾਰ

## ਲਿਪੀਆਂ ਦੀ ਵਿਚਾਰ

ਸੰਸਾਰ ਵਿਚ ਮੂਲ ਲਿਪੀਆਂ ੫ ਪ੍ਰਕਾਰ ਦੀਆਂ ਮੰਨੀਆਂ ਜਾਂਦੀਆਂ ਹਨ- (੧) ਵਰਣਮਾਲਾ (੨) ਮੁਦ੍ਰਾ (ਛਾਪਾ) ੩) ਸਿਲਪ- ਚਿਤ੍ਰ ਲਿਪੀ (ਚੀਨੀ) (੪) ਚਿੰਨ੍ਹ ਲਿਪੀ (ਖਰੋਸਤੀ ਆਦਿ) ਅਤੇ (੫) ਸੰਖੇਪ ਲਿਪੀ (Short hand)। ਇਨ੍ਹਾਂ ਵਿਚੋਂ ਸਭ ਤੋਂ ਉੱਤਮ 'ਵਰਣਮਾਲਾ' ਹੀ ਹੈ।

ਜਦੋਂ 'ਲਿਖਣ ਦੀ ਬੋਲੀ' ਦੀ ਲੋੜ ਪੈਂਦੀ ਹੈ ਤਾਂ ਲਿਪੀ ਘੜੀ ਜਾਂਦੀ ਹੈ। ਪੁਰਾਤਨ ਸਮੇਂ ਵਿਚ ਜਦੋਂ ਕਿ ਵੇਦ ਅਜੇ ਕੰਠ ਹੀ ਰਖੇ ਜਾਂਦੇ ਸਨ, ਭਾਰਤ ਵਿਚ *ਬ੍ਰਹਮਾ ਜੀ ਨੇ 'ਬ੍ਰਹਮੀ' ਲਿਪੀ ਬਣਾਈ। ਪਰ ਉਹ

---

*"ਬ੍ਰਹਮਾ ਦੇਵਾਨਾਂ ਪ੍ਰਿਥਮ: ਸੰਵਿਭੂਵ ਵਿਸ੍ਵਸਯਕਰਤਾ ਭੁਵਨਸਯਗੋਪਤਾ" (ਮੁੰਡਕ ਉਪਨਿਸ਼ਦ) ਅਰਥਾਤ ਬ੍ਰਹਮਾ ਦੇਵਤਿਆਂ ਤੋਂ ਪਹਿਲਾਂ ਪੈਦਾ ਹੋਇਆ ਜੋ ਕਿ ਦੁਨੀਆ ਦਾ ਕਰਨ ਹਾਰ ਅਤੇ ਪਾਲਨਹਾਰ ਹੈ। ਇਸ ਤੋਂ ਜਾਣਿਆ ਜਾਂਦਾ ਹੈ ਕਿ ਬ੍ਰਹਮਾ ਸ੍ਰਿਸ਼ਟੀ ਦੇ ਮੁਢਲੇ ਅਤੇ ਸ੍ਰੇਸ਼ਟ ਪੁਰਸ਼ਾਂ (ਦੇਵਤਿਆਂ) ਦਾ ਭੀ ਮੁਖੀਆ ਸੀ ਅ[illegible]

ਅਧੂਰੀ ਹੋਣ ਕਰ ਕੇ ਬਹੁਤ ਚਿਰ ਤਕ ਲੋਕ ਬਿਉਹਾਰ ਲਈ ਹੀ ਵਰਤੀਂਦੀ ਰਹੀ ਅਤੇ ਮੰਤ੍ਰ ਸੰਹਿਤਾ ਦੇ ਲਿਖਣ ਜੋਗ ਨ ਹੋਣ ਕਰ ਕੇ ਉਸ ਲਿਪੀ ਵਿਚ ਕੋਈ ਅਧਿਆਤਮਕ ਜਾਂ ਸਾਹਿਤਕ ਰਚਨਾ ਨਾ ਹੋਈ। ਜੋ ਹੋਈ, ਉਹ ਭੀ ਅਲੋਪ ਹੋ ਗਈ ਕੇਵਲ, ਸਿਲਾ ਲੇਖਾਂ ਤੋਂ ਉਸ ਦੀ ਸੱਤਾ ਅਤੇ ਰੂਪ ਰੇਖਾ ਦਾ ਪਤਾ ਚਲਦਾ ਹੈ। ਅਤੇ 'ਸਾਰਦਾ' ਦੇ ਪ੍ਰਚਲਿਤ ਹੋ ਜਾਣ ਤੇ ਪੰਚ ਨਦ, ਕਸ਼ਮੀਰ ਅਤੇ ਮੱਦਰ ਆਦਿ ਦੇਸਾਂ ਤੋਂ ਹਟ ਕੇ ਇਸ ਦਾ ਪ੍ਰਚਾਰ ਕੰਬੋਜ ਅਤੇ ਸਪਤ ਸਿੰਧੂ ਆਦਿ ਪੱਛਮੀ ਦੇਸਾਂ ਵਿਚ ਬਹੁਤਾ ਹੋ ਗਿਆ, ਜਿਸ ਤੋਂ ਸਮਾ ਪਾ ਕੇ ਈਸਾ ਤੋਂ ੮੦੦ ਬਰਸ ਪਹਿਲਾਂ

---

'ਯੋ ਬ੍ਰਹਮਾਣੰ ਵਿਦ੍ਧਾਤੀ ਪੂਰਬੀ ਯੋਵੈ ਵੇਦਾਂਸ਼ਚ ਪ੍ਰਹਿਣੋਤਿ ਤਮਸੈਂ'ਇਸ 'ਸ੍ਵੇਤਾਸ੍ਵਤਰ'ਉਪਨਿਸ਼ਦ ਤੋਂ ਜਾਣਿਆ ਜਾਂਦਾ ਹੈ ਕਿ ਬ੍ਰਹਮਾ ਦੀ ਦੇਖ ਰੇਖ ਵਿਚ ਵੇਦ ਹਰ ਕਲਪ ਵਿਚ ਬਣਦੇ ਹਨ। ਭਾਵ ਬਹੁਤ ਸਾਰੇ ਰਿਸ਼ੀਆਂ ਨੇ ਬ੍ਰਹਮਾ ਦੀ ਪ੍ਰਧਾਨਗੀ ਹੇਠ ਬਹੁਤ ਸਾਰੇ ਸਮੇਂ ਵਿਚ ਵੇਦ ਬਣਾਏ ਅਤੇ ਉਹ ਹਜ਼ਾਰਾਂ ਬਰਸ ਤਕ ਕੰਠ ਹੀ ਰਖੇ ਜਾਂਦੇ ਰਹੇ। ਇਹ ਸਮਾਂ ੮੦੦੦ ਬਰਸ ਤੋਂ ਪਰਲਾ ਹੈ। ਦੇਸੀ ਬੋਲੀ ਲਿਖਣ ਲਈ ਉਸੇ ਬ੍ਰਹਮਾ ਦੇ ਰਾਜ ਵਿਚ 'ਬ੍ਰਹਮੀ' ਲਿੱਪੀ ਘੜੀ ਗਈ। ਜੋ ਬ੍ਰਹਮਣ ਕਾਲ ਦੇ ਨਾਲ ਲਗਦੇ ਪਹਿਲੇ ਸਮੇਂ ਵਿਚ ਵਾਰਤਕ ਲਿਖਣ ਲਈ ਯਤਨ ਸੀ। ਪਰ ਛੇਤੀ ਹੀ ਨਾਲ ਲਗਦੇ ਸਮੇਂ ਵਿਚ ਸ਼ਾਰਦਾ ਲਿਪੀ ਬਣੀ, ਜੋ ਬੜੀ ਉੱਨਤ ਅਤੇ ਸਾਰੇ ਪ੍ਰਵਿਰਤ ਹੋ ਗਈ।

'ਖਰੋਸਤੀ' ਅਤੇ 'ਕੁਟਿਲਾ' ਆਦਿ ਲਿਪੀਆਂ ਦਾ ਜਨਮ ਹੋਇਆ । ਯੂਨਾਨੀਆਂ ਅਤੇ ਸ਼ੋਦੀਆਂ ਦੇ ਰਾਜ ਦੇ ਸਮੇਂ ਪੱਛਮੀ ਭਾਰਤ ਵਿਚ ਸਿਲਾ ਲੇਖਾਂ ਲਈ ਏਹੋ ਵਰਤੀ ਜਾਂਦੀ ਰਹੀ ਹੈ। ਅਤੇ ਚੀਨ ਵਿਚ ਓਸ ਸਮੇਂ 'ਚਿਤ੍ਰ ਲਿਪੀ' ਅਤੇ 'ਮਿਸ੍ਰ' ਆਦਿ ਵਿਚ 'ਚਿਨ੍ਹ ਲਿਪੀ' ਪ੍ਰਚਲਿਤ ਸੀ। ਇਨ੍ਹਾਂ ਦੀ ਉਤਪਤੀ ਓਸੇ ਬ੍ਰਾਹਮੀ ਵਿਚੋਂ ਮੰਨੀ ਜਾਂਦੀ ਹੈ ਜੋ ਕਿ ਅਜ ਤੋਂ ੬੦੦੦ ਬਰਸ ਪਹਿਲਾਂ ਪ੍ਰਚਲਿਤ ਹੋ ਚੁਕੀ ਸੀ ਅਤੇ ਇਸ ਦਾ ਰੂਪਾਂਤਰ 'ਮੋਹੰਜੋਦਾਰੋ' ਆਦਿ ਦੀ ਖੁਦਾਈ ਤੋਂ ਕਈਆਂ ਲਿਪੀਆਂ ਦੇ ਰੂਪ ਵਿਚ ਪਰ-ਗਟ ਹੋਇਆ ਹੈ।

੬੦੦੦ ਬਰਸ ਤੋਂ ਉਪਰ ਹੋਏ, ਜਦ ਕਿ ਸਰਸ੍ਵਤੀ ਦੇ ਕੰਢੇ ਤੇ ਰਹਿਣ ਵਾਲੇ ਰਿਸ਼ੀਆਂ ਨੂੰ ਅਕਾਲ ਪੈ ਜਾਣ ਕਰ ਕੇ ਬਿਪੱਤੀ ਆਈ ਤਾਂ ਉਹ ਇਧਰ ਉਧਰ ਉਜੜੇ ਫਿਰਦੇ ਰਹਿਣ ਕਰ ਕੇ ਵੇਦ ਭੁਲਾ ਬੈਠੇ। ਤਾਂ ਦਧੀਚ ਰਿਸ਼ੀ ਦੇ ਪੁਤਰ 'ਸਾਰਸ੍ਵਤ' ਕੋਲੋਂ ਉਨ੍ਹਾਂ ਨੇ ਜੋ ਵੇਦ ਮੰਤ੍ਰ *ਸ੍ਰਵਣ ਕੀਤੇ ਉਹ ਭੋਜ ਪੱਤਰਾਂ ਉਪਰ ਲਿਖ ਲਏ ਗਏ ਤਾਕਿ ਭੁਲ ਨ ਜਾਣ। ਇਹ 'ਸਾਰਸ੍ਵਤ' ਨਾਮ ਦਾ ਬਾਲ ਰਿਸ਼ੀ ਸਰਸ੍ਵਤੀ ਨਦੀ ਨੇ ਸਾਖਿਆਤ ਸਰਸ੍ਵਤੀ ਦੇਵੀ ਦਾ ਰੂਪ

---

* ਇਹ ਕਥਾ ਹਿੰਦੂ ਗ੍ਰੰਥਾਂ ਵਿਚ ਲਿਖੀ ਹੈ। ਏਸ ਸਮੇਂ ਅਜੇ ਰਿਗਵੇਦ ਹੀ ਬਣਿਆ ਸੀ। ਕਈਆਂ ਗ੍ਰੰਥਾਂ ਵਿਚ ਸਾਰਸ੍ਵਤ ਨੂੰ ਸਰਸ੍ਵਤੀ ਦੇ ਕੰਢੇ ਤੋਂ ਲਭਿਆ ਲਿਖਿਆ ਹੈ।

ਧਾਰ ਕੇ ਪੈਦਾ ਕੀਤਾ ਸੀ ਅਤੇ ਉਸ ਨੂੰ ਪੜ੍ਹਾਉਣ ਲਈ ਜੋ ਅੱਖਰ ਬਣਾਏ ਉਹ 'ਸ਼ਾਰਦਾ' ਲਿਪੀ ਕਰ ਕੇ ਪ੍ਰਸਿਧ ਹੈ। ਜਿਨ੍ਹਾਂ ਦਾ ਵਿਸ਼ਸ਼ ਪ੍ਰਚਾਰ ਕਸ਼ਮੀਰ ਵਿਚ ਹੋਇਆ। ਉਸ ਤੋਂ ਕੁਝ ਚਿਰ ਪਿਛੋਂ ਜਦੋਂ ਭੋਜ ਪੱਤ੍ਰਾਂ ਉਪਰ ਲਿਖੀਆਂ ਕੁਝ ਸ਼ਾਖਾਂ ਦੇ ਮੰਤ੍ਰ ਹੋਰ ਗੁੰਮ ਹੋ ਗਏ ਤਾ 'ਕ੍ਰਿਸ਼ਨ ਦ੍ਵੈਪਾ-ਇਨ ਵੇਦ ਵਿਆਸ' (ਜੋ ਸਤਲੁਜ ਤੇ ਬਿਆਸ ਦੇ ਸੰਗਮ ਉਪਰ ਪੈਦਾ ਹੋਏ ਅਤੇ ਬ੍ਰਹਮਾਵਰਤ ਦੇ ਕੇਂਦਰ ਸਰਸ੍ਵਤੀ ਨਦੀ ਦੇ ਆਸ ਪਾਸ ਰਹਿੰਦੇ ਸਨ) ਨੇ ਸਭ ਬਚੇ ਹੋਏ ਮੰਤ੍ਰਾਂ ਨੂੰ ਇਕਠਾ ਕਰ ਕੇ, ਉਨ੍ਹਾਂ ਪਰ ਸ੍ਵਰਾਂ ਦੇ ਚਿੰਨ੍ਹ ਲਾ ਕੇ, ਮੰਤ੍ਰਾਂ ਨੂੰ ਕ੍ਰਮਵਾਰ ਕਰ ਕੇ ਅਤੇ ਕੁਝ ਨਵੇਂ ਮੰਤ੍ਰ ਆਪ ਭੀ ਰਚ ਕੇ ਵੇਦਾਂ ਦਾ ਵਰਤਮਾਨ ਰੂਪ ਵਿਚ ਸੰਗ੍ਰਹ ਕਰ ਦਿਤਾ। ਜਿਸ ਦੇ ਅੱਖਰਾਂ ਵਿਚ ਸਮਾਂ ਪਾ ਕੇ ਕਸ਼ਮੀਰ, ਕਾਸ਼ੀ ਅਤੇ ਦੱਖਣ ਦੀਆਂ ਵਖੋ ਵਖ ਟਕਸਾਲਾਂ ਦੇ ਭੇਦ ਹੋ ਜਾਣ ਕਰ ਕੇ ਕੁਝ ਵਿਤਕ੍ਰਾ ਹੋ ਗਿਆ ਤੇ ਕਈਆਂ ਅੱਖਰਾਂ ਦੇ ਕਈ ੨ ਆਕਾਰ ਬਣ ਗਏ ਹਨ। ਮੰਤ੍ਰ ਕਾਲ ਤੋਂ ਪਿਛੋਂ *ਬ੍ਰਾਹਮਣ ਕਾਲ ਦੇ ਸਮੇਂ ਵੇਦਾਂ ਦੀਆਂ ਕਈ ਸ਼ਾਖਾਂ ਦੇ ਵਿਆਕਰਣ (ਪ੍ਰਾਤਿਸਾਖ੍ਯ) ਬਣੇ ਅਤੇ ਓਸੇ ਸਮੇਂ ਸਾਕਟਾਇਨ, ਸਫੋਟਾਇਨ ਤੇ †ਸਾਰਸ੍ਵਤ

---

*ਇਹ ਅਜ ਤੋਂ ੪੦੦੦ ਬਰਸ ਪਹਿਲਾਂ ਦਾ ਸਮਾਂ ਹੈ। ਇਸ ਸਮੇਂ ਯਜੁਰ ਤੇ ਸਾਮ ਭੀ ਬਣ ਚੁਕੇ ਸਨ।

†ਅਜ ਕਲ ਦਾ ਸਾਰਸ੍ਵਤ 'ਅਨੁਭੂਤਿ ਸ੍ਵਰੂਪ' ਆਚਾਰਯ ਦੀ ਰਚਨਾ ਹੈ ਜੋ ਪੁਰਾਤਨ 'ਸਾਰਸ੍ਵਤ' ਦੀ ਛਾਇਆ ਹੈ।

ਆਦਿ ਨੇ ਲੋਕ-ਭਾਸ਼ਾ ਦੇ ਵਿਆਕਰਣ ਬਣਾਏ, ਜਿਨ੍ਹਾਂ ਨੇ ਕਈ ਵੈਦਿਕ ਅੱਖਰ ਛਡਿ ਦਿਤੇ। ਪਾਣਿਨਿ ਰਿਸ਼ੀ ਨੇ, ਜੋ ਇਨ੍ਹਾਂ ਵਿਆਕਰਣੀਆਂ ਦੇ ਉਰਲੇ ਸਮੇਂ ਹੋਇਆ, ਵਦ ਅਤੇ ਲੋਕ—ਦੋਹਾਂ ਭਾਸ਼ਾਂ ਲਈ 'ਅਸਟਾਧਿਆਈ' ਨਾਮ ਦਾ ਵਿਆਕਰਣ ਰਚਿਆ। ਜਿਸ ਵਿਚ ਵੈਦਿਕ ਪ੍ਰਕ੍ਰਿਆ ਅਨੁਸਾਰ ਸਭ ਅੱਖਰਾਂ ਨੂੰ ਜਿਉਂ ਕਾ ਤਿਉਂ ਰਖਿਆ ਗਿਆ, ਪਰ ਸਮੇ ਅਨੁਸਾਰ ਕੁਝ ਅੱਖਰਾਂ ਦੀ ਪਧਰਾਈ ਕੀਤੀ ਗਈ। ਜਿਨ੍ਹਾਂ ਦੀ ਉਰਲੇ ਸਮੇਂ ਵਿਚ ਹੋਰ ਭੀ ਮਾਂਜਾ ਮਾਂਜੀ ਹੋ ਗਈ। ਜਿਸ ਕਰ ਕੇ ਸਮੇਂ ਦੇ ਬਦਲਨ ਨਾਲ ਭਿੰਨ ੨ ਟਕਸਾਲਾਂ ਵਿਚ 'ਸ਼ਾਰਦਾ' ਅੱਖਰਾਂ ਦੀ ਸ਼ਕਲ ਭੀ ਬਦਲਦੀ ਆਈ। ਬੋਧੀਆਂ ਦੇ ਪਰਚਾਰ ਦੇ ਨਾਲ ਨਾਲ ਦੇਸੀ ਭਾਸ਼ਾਂ ਲਈ ਉਨ੍ਹਾਂ ੨ ਦੇਸਾਂ ਵਿਚ ਜੋ ਅੱਖਰ ਬਣ ਚੁਕੇ ਸਨ, ਉਨ੍ਹਾਂ ਦਾ ਪਰਚਾਰ ਭੀ ਹੁੰਦਾ ਰਿਹਾ। ਜੈਸੇ 'ਟੈਕਸਲਾ' ਆਦਿ ਵਲ 'ਖਰੋਸਤੀ' ਦਾ ਅਤੇ ਚੀਨ ਵਿਚ ਚੀਨੀ ਅੱਖਰਾਂ ਦਾ। ਪਰੰਤੂ ਪੰਚਨਦ (ਰਾਵੀ ਤੋਂ ਸਿੰਧ ਤਕ) ਵਿਚ ਯੂਨਾਨੀਆਂ ਦੇ ਸਮੇਂ ਤੋਂ ਲੈ ਕੇ ੧੫ਵੀਂ ਸਦੀ ਈਸਵੀ ਦੇ ਅੰਤ ਤਕ ੧੯੦੦ ਬਰਸ ਦੇ ਲਗ ਪਗ ਸਮੇਂ ਵਿਚ ਯੂਨਾਨੀਆਂ, ਈਰਾਨੀਆਂ, ਪਠਾਣਾਂ ਅਤੇ ਮੁਗਲਾਂ ਦੇ ਰਾਜ ਅਸਥਾਪਨ ਹੋ ਜਾਣ ਦੇ ਕਾਰਣ 'ਸਾਰਦਾ' ਲਿਪੀ ਦੀ ਵਰਤੋਂ ਸਰਕਾਰੀ ਪਾਠਸ਼ਾਲਾਂ ਅਤੇ ਦਰਬਾਰਾਂ ਵਿਚੋਂ ਉੱਕੀ ਹੀ ਹਟ ਚੁਕੀ ਸੀ ਅਤੇ ਕੇਵਲ ਬ੍ਰਾਹਮਣਾਂ ਦੇ ਆਸ਼ਰਮਾਂ ਵਿਚ ਹੀ ਇਸ ਦੀ ਤੂਤੀ ਬੋਲਦੀ ਸੀ, ਜੋ ਕਸ਼ਮੀਰ ਅਤੇ ਕਾਸ਼ੀ ਆਦਿ ਟਾਵੇਂ ਟਾਵੇਂ ਥਾਵਾਂ ਵਿਚ ਹੀ

ਚਲ ਰਹੇ ਸਨ। ਭਾਵੇਂ ਬਿਕ੍ਰਮਾਦਿਤ ਚੰਦਰ ਗੁਪਤ ਦੂਜਾ (ਗੁਪਤਾ ਖਾਨਦਾਨ ਦਾ ਬਿਕ੍ਰਮਾਦਿੱਤ) ਸ੍ਰੀ ਹਰਸ਼ ਵਰਧਨ ਅਤੇ ਰਾਜਾ ਭੋਜ ਦੇ ਸਮੇਂ ਸੰਸਕ੍ਰਿਤ ਭਾਸ਼ਾ ਅਤੇ 'ਸਾਰਦਾ' ਲਿਪੀ ਦੀ ਵਿਸ਼ੇਸ਼ ਬ੍ਰਿਧੀ ਹੋਈ, ਪਰ ਉਸ ਦਾ ਪ੍ਰਚਾਰ ਤੇ ਪ੍ਰਭਾਵ ਦਿੱਲੀ ਤੋਂ ਪਰੇ ਪਰੇ ਹੀ ਰਿਹਾ। ਪੰਜਾਬ (ਪੰਚਨਦ) ਮੱਦਰ ਦੇਸ (ਮਾਰਕੰਡੇ ਤੇ ਰਾਵੀ ਦੇ ਵਿਚਕਾਰ ਅਤੇ ਕੰਗਣ-ਪੁਰ-ਹਨੂਮਾਨਗੜ੍ਹ ਤੋਂ ਪਹਾੜੀ ਪ੍ਰਾਂਤ ਦੇ ਵਿਚਕਾਰ) ਕਸ਼-ਮੀਰ ਆਦਿ ਦੇ ਪੰਡਿਤ ਆਪਣੇ ਆਪਣੇ ਗ੍ਰੰਥ ਸੰਸਕ੍ਰਿਤ ਵਿਚ ਰਚਦੇ ਆਏ। ਜੋ ਬਹੁਤਾ ਕਸ਼ਮੀਰ ਤੇ ਕਾਸ਼ੀ ਆਦਿ ਕੇਂਦਰਾਂ ਵਿਚ ਹੀ ਨਿਵਾਸ ਕਰਦੇ ਸਨ। ਮੁਸਲਮਾਨੀ ਰਾਜ ਦਾ ਪ੍ਰਭਾਵ ਹੋਣ ਕਰ ਕੇ ਸਰਕਾਰੀ ਮਕਤਬਾਂ ਵਿਚ ਸੰਸ-ਕ੍ਰਿਤ ਭਾਸ਼ਾ ਅਤੇ ਉਸ ਦੀ 'ਸਾਰਦਾ' ਲਿਪੀ ਨੂੰ ਕੋਈ ਅਧਿਕਾਰ ਜਾਂ ਥਾਂ ਨ ਮਿਲਿਆ। ਸਾਧਾਰਣ ਪੱਤ੍ਰ ਬਿਉਹਾਰ ਤੋਂ ਲੈ ਕੇ ਬੜੇ ਬੜੇ ਪੁਸਤਕ ਅਤੇ ਸਰਕਾਰੀ ਆਗਿਆ-ਪੱਤਰ *ਫ਼ਾਰਸੀ ਵਿਚ ਹੀ ਲਿਖੇ ਜਾਂਦੇ ਰਹੇ ਅਤੇ ਬਿਉਪਾਰੀ ਲੋਕਾਂ ਨੇ ਮੁਸਲਮਾਨੀ ਰਾਜ ਦੇ ਅੰਤਿਮ ਸਮੇਂ ਵਿਚ ਲੇਖੇ ਪਤੇ ਅਤੇ ਪੱਤਰ ਬਿਉਹਾਰ ਕਰਨ ਲਈ *ਲੰਡੇ ਅੱਖਰ ਘੜ ਲਏ ਸਨ, ਜੋ ਪ ੭ ਕੋਸ ਪਰ ਬਦਲ ਜਾਂਦੇ ਸਨ।

ਪੰਜਾਬੀ ਬੋਲੀ ਵਿਚ ਅਣਲਿਖਿਆ ਸਾਹਿਤ ਕਵਿਤਾ ਦੇ ਰੂਪ ਵਿਚ ਤਾਂ ਕੁਝ ਕੁਝ ਮੁਸਲਮਾਨੀ ਰਾਜ

---

*ਬਲਕਿ 'ਪ੍ਰਿਥਵੀ ਰਾਜ ਰਾਸੋ' ਵਰਗੇ ਡਿੰਗਲ ਭਾਸ਼ਾ ਦੇ ਗ੍ਰੰਥ ਵਿਚ ਭੀ ਚੋਖੀ ਗਿਣਤੀ ਫਾਰਸੀ ਸਬਦਾਂ ਦੀ ਹੈ।

ਤੋਂ ਪਰਚਲਿਤ ਹੋ ਗਿਆ ਸੀ, ਪਰ ੧੫ਵੀਂ ਸਦੀ ਤਕ ਕਿਸੇ ਵਿਦਵਾਨ ਜਾਂ ਕਿਸੇ ਰਾਜੇ ਅਥਵਾ ਕਿਸੇ ਕੌਮ ਨੇ ਪੰਜਾਬੀ ਬੋਲੀ ਨੂੰ ਲਿਖਣ ਦੀ ਬੋਲੀ ਬਣਾਉਣ ਲਈ ਕੋਈ ਅੱਖਰ ਨ ਘੜੇ, ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਗੁਰਮੁਖੀ (ਅਧਿਆਤਮੀ) ਭਾਸ਼ਾ ਵਿਚ ਸ੍ਰੀ ਗੁਰੂ ਬਾਣੀ ਲਿਖਣ ਲਈ ਅੱਖਰ ਭੀ ਆਪ ਹੀ ਬਣਾਏ। ਜੋ ਉਸ ਭਾਸ਼ਾ ਦੇ ਲਿਖਣ ਲਈ ਓਹੋ ਠੀਕ ਸਨ, ਸਗੋਂ 'ਅਕਲ ਕਲਾ ਧਾਰੀ' ਦੀ ਰਚਨਾ ਹੋਣ ਕਰ ਕੇ ਸੰਸਾਰ ਭਰ ਦੀਆਂ ਬੋਲੀਆਂ ਲਈ ਯੋਗ੍ਯ ਅਤੇ ਸੌਖੇ ਮੰਨੇ ਜਾਂਦੇ ਹਨ। ਸੋ ਗੁਰਮੁਖੀ ਭਾਸ਼ਾ ਲਿਖਣ ਲਈ ਜੋ ਅੱਖਰ ਬਣੇ ਅਤੇ ਜੋ ਗੁਰੂ ਸਾਹਿਬ ਦੇ ਮੁਖਾਰਬਿੰਦ ਤੋਂ ਉਚਾਰਨ ਕੀਤੇ ਗਏ, ਉਨ੍ਹਾਂ ਦਾ ਨਾਉਂ 'ਗੁਰਮੁਖੀ" ਪੈ ਗਿਆ। ਇਨ੍ਹਾਂ ਹੀ ਅੱਖਰਾਂ ਵਿਚ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਗੁਰ-ਮਤਿ ਅਤ ਗੁਰਬਾਣੀ ਦਾ ਪਰਚਾਰ ਸਾਹਿਤਕ ਰੂਪ ਵਿਚ ਕਰਨ ਲਈ, ਗੁਰਬਾਣੀ ਦੀਆਂ ਪੋਥੀਆਂ, ਬਾਲ-ਉਪਦੇਸ਼ ਅਤੇ ਗੁਰੂ ਘਰ ਦੀਆਂ ਸਾਖੀਆਂ ਲਿਖੀਆਂ। ਜਿਸ ਕਰਕੇ ਗੁਰਮੁਖੀ ਅੱਖਰ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਬਣਾਏ ਮੰਨੇ ਗਏ।

ਕਈ ਥੋੜਾ ਜਾਨਣ ਵਾਲੇ-ਮਿਥਿਆ ਵਾਦੀ ਜੋ ਆਪ ਨੂੰ ਸਾਹਿਤਜ ਤੇ ਲਿਪੀਆਂ ਦੇ ਜਾਣੂ ਅਤੇ 'ਖੋਜੀ ਵਿਦਵਾਨ' ਮੰਨਦੇ ਹਨ, ਗੁਰਮੁਖੀ ਰਚਨਾ ਬਾਬਤ ਭੁਲੇਖਾ ਖਾਂਦੇ ਹੋਏ ਇਹ ਸਿੱਧ ਕਰਨਾ ਚਾਹੁੰਦੇ ਹਨ ਕਿ ਗੁਰਮੁਖੀ ਅੱਖਰ ਗੁਰੂ ਨਾਨਕ ਦੇਵ ਜੀ ਨੇ ਨਹੀਂ ਬਣਾਏ ਸਗੋਂ

ਇਹ ਉਨ੍ਹਾਂ ਤੋਂ ਬਹੁਤ ਚਿਰ ਪਹਿਲਾਂ ਦੇ ਬਣੇ ਹੋਏ ਹਨ, ਜੋ 'ਟਾਕਰੀ' ਅੱਖਰਾਂ ਨਾਲ ਵਧੇਰੇ ਮਿਲਣ ਕਰ ਕੇ ਉਨ੍ਹਾਂ ਦੇ ਹੀ ਵਿਕਸਤ ਰੂਪ ਹਨ। ਕਈ ਆਖਦੇ ਹਨ ਕਿ ਦੇਵਨਾਗਰੀ ਜਾਂ ਸਾਰਦਾ ਵਿਚੋਂ ਨਿਕਲੇ ਹਨ ਅਤੇ ਕਈ ਇਉਂ ਮੰਨਦੇ ਹਨ ਕਿ ਬਣਾਏ ਤਾਂ ਗੁਰੂ ਨਾਨਕ ਦੇਵ ਜੀ ਨੇ ਹੀ ਹਨ, ਪਰ ਸਾਰਦਾ, 'ਨਾਗਰੀ' ਅਤੇ 'ਟਾਕਰੀ' ਆਦਿ ਦੇ ਸਮੇਂ ਸਮੇਂ ਸਿਰ ਬਦਲਦੇ ਹੋਏ ਰੂਪਾਂਤਰਾਂ ਵਾਂਗ ਗੁਰੂ ਸਾਹਿਬ ਨੇ ਭੀ ਉਨ੍ਹਾਂ ਪੁਰਾਤਨ ਲਿਪੀਆਂ ਨੂੰ ਸੋਧ ਕੇ ਇਹ ਸੁੱਧ ਅਤੇ ਸੌਖੇ ਅਖਰ ਬਣਾ ਲਏ ਹਨ। ਪਰੰਤੂ ਇਹ ਸਭ ਪ੍ਰਲਾਪ ਮਿਥਿਆ ਧਾਰਨਾਂ ਹੀ ਹਨ। ਕਿਉਂਕਿ ਕਿਸੇ ਵਸਤੂ ਦਾ ਸਮਾਨ ਧਰਮ ਕਿਸ ਦੂਜੀ ਵਸਤੂ ਦੇ ਤੁੱਲ ਜਾਂ ਕਿਸੇ ਅੰਸ਼ ਵਿਚ ਤਾਂ ਅਭਿੰਨ ਹੋਣ ਦਾ ਕਾਰਣ ਹੁੰਦਾ ਹੈ, ਪਰ ਸਰਬਾਂਸ਼ ਵਿਚ ਅਭਿੰਨ ਹੋਣ ਦਾ ਕਾਰਣ ਨਹੀਂ ਹੁੰਦਾ। ਜੈਸੇ—ਚੰਦ ਦੇ ਸੁੰਦਰ ਅਤੇ ਅਨੰਦ ਦਾਈ ਗੁਣ-ਧਰਮਾਂ ਕਰ ਕੇ ਮੁਖ ਵਿਚ ਉਸਦੀ ਅਭੇਦਤਾ ਕਿਸੇ ਖਾਸ ਹੱਦ ਤਕ ਹੀ ਹੁੰਦੀ ਹੈ, ਪੂਰਨ ਰੂਪ ਤੇ ਨਹੀਂ। ਕਿਉਂਕਿ ਚੰਦ ਅਤੇ ਮੁਖ ਦੇ ਵਿਸ਼ੇਸ਼ ਧਰਮ ਉਨ੍ਹਾਂ ਦਾ ਭੇਦ ਸਿੱਧ ਕਰਦੇ ਹਨ। ਇਸ ਨਿਯਮ ਅਨੁਸਾਰ ਗੁਰਮੁਖੀ ਅੱਖਰਾਂ ਵਿਚ ਹੋਰਨਾਂ ਨਾਲੋਂ ਵਿਸ਼ਿਸ਼ਤਾਈਆਂ (ਵਾਧੇ) ਅਤੇ ਮੁਢਲੀ ਪ੍ਰਕ੍ਰਿਆ ਜਾਂ (System) ਆਮਨਾਯ*

*ਆਚਾਰਯ ਦੇ ਸੰਕੇਤ ਅਨੁਸਾਰ ਇੰਨ ਬਿੰਨ ਉਚਾਰਣ, ਸੰਖਿਆ, ਵਰਗ ਅਤੇ ਕ੍ਰਮ ਆਦਿ ਦਾ ਹੋਣਾ 'ਆਮਨਾਯ' ਹੈ ਇਹ ਸਬਦ ਸਾਸਤ੍ਰਾਂ ਦੀ ਮੂਲ ਹੁੰਦੀ ਹੈ।

ਦਾ ਭੇਦ ਹੋਣ ਕਰ ਕੇ ਉਹ ਸਭਨਾਂ ਲਿਪੀਆਂ ਤੋਂ ਭਿੰਨ ਅਤੇ ਮੌਲਿਕ (Original) ਹੈ, ਜਿਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਪਣੇ ਅਨੁਭਵ ਤੋਂ ਸ੍ਵਤੇ ਸਿਧ, ਇਕੋ ਵਾਰ ਅਤੇ ਇਕ ਸਾਹੇ ਹੀ ਪ੍ਰਕਾਸ਼ ਕੀਤਾ ਹੈ। ਇਸ ਵਿਚ ਹੇਠ ਲਿਖੇ ਹੇਤੂ (Reasions) ਹਨ–

(੧) ਗੁਰਮੁਖੀ ਅੱਖਰ ਸਭ ਤੋਂ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਹੀ ਮਿਲਦੇ ਹਨ।

(੨) 'ਗੁਰਮੁਖੀ' ਸਬਦ ਦਾ ਅਰਥ ਹੈ–ਗੁਰੂ ਸਾਹਿਬ ਦੇ ਮੁਖਾਰਬਿੰਦ ਤੋਂ ਪ੍ਰਗਟ ਹੋਈ। ਇਸ ਲਈ ਭੀ ਇਹ ਗੁਰੂ ਸਾਹਿਬ ਦੀ ਰਚਨਾ ਹੀ ਸਿਧ ਹੁੰਦੇ ਹਨ।

(੩) ਸ੍ਰੀ ਗੁਰੂ ਬਾਣੀ ਦੇ ਵਿਆਕਰਣ, ਨਿਗਮ, ਆਗਮ ਅਤੇ ਨਿਘੰਟ ਆਦਿ ਸਾਸਤ੍ਰ ਇਨ੍ਹਾਂ ੩੫ ਅੱਖਰਾਂ ਦੀ ਆਮਨਾਯ ਤੋਂ ਹੀ ਪ੍ਰਗਟ ਹੁੰਦੇ ਹਨ। ਜੈਸੇ–"ਸਸਾ ਸੋਇ ਸ੍ਰਿਸਟਿ ਜਿਨਿ ਸਾਜੀ ......" ਆਦਿ ਵਾਕਾਂ ਤੋਂ ਜਾਣਿਆ ਜਾਂਦਾ ਹੈ ਕਿ ਇਨ੍ਹਾਂ ਅੱਖਰਾਂ ਦਾ ਉਚਾਰਣ ਦੇਵ ਨਾਗਰੀ ਵਾਂਗ 'ਸੈ' ਜਾਂ ਸਕਾਰ ਆਦਿ ਨ ਕਰ ਕੇ 'ਸੱਸਾ' ਹੀ ਕਰਨਾ ਇਸ਼ਟ ਹੈ। ਅਰਥਾਤ ਅੱਖਰਾਂ ਦਾ †ਦੂਹਰਾ ਉਚਾਰਣ ਗੁਰਮੁਖੀ ਵਿਚ ਹੀ ਹੈ, ਦੇਵ ਨਾਗਰੀ ਜਾਂ 'ਟਾਂਕਰੀ' ਆਦਿ ਕਿਸੇ ਹੋਰ ਵਰਣਮਾਲਾ ਵਿਚ ਨਹੀਂ।

---

†ਸਬਦ ਦੇ ਦੋ ਰੂਪ ਹੁੰਦੇ ਹਨ। ਇਕ ਉਚਾਰਣ ਦਾ ਦੂਜਾ ਅਰਥ ਦਾ। ਸੱਸਾ ਵਿਚ ਦੂਹਰਾ ਉਚਾਰਨ ਸਬਦ ਦਾ ਰੂਪ ਹੈ; ਪਰੰਤੂ ਇਸ ਦਾ ਅਰਥ ਇਕੋ ਸੱਸਾ ਹੈ।

(੪) ਰਿ੍ ਅਤੇ ਲਿ੍ ਆਦਿ ਦੇਵਨਾਗਰੀ ਦੇ ਕਈ ਵਾਧੂ ਅੱਖਰ ਗੁਰਮੁਖੀ ਵਿਚ ਨਹੀਂ ਹਨ।

(੫) ਗੁਰਮੁਖੀ ਦੇ ੩੫ ਅੱਖਰ ਹੋਰਨਾਂ ਲਿਪੀਆਂ ਨਾਲੋਂ ਵਿਲੱਖਣ ਅਤੇ ਵੱਖਰੀ ਸੰਖਿਆ ਰਖਦੇ ਹਨ।

(੬) ਗੁਰਮੁਖੀ ਦੀ ਪੈਂਤੀ ਵਿਚ ਪਹਿਲੀ ਪਾਲ ਦੇ ੳ, ਅ, ੲ (ਸ੍ਵਰਾਂ) ਨਾਲ ਸ, ਹ ਨੂੰ ਰਲਾ ਕੇ 'ਸ੍ਵਰਾਦਿਗਣ' ਦੇ ੫ ਅੱਖਰਾਂ ਦੀ ਗਿਣਤੀ ਪੂਰੀ ਅਤੇ ਟਿਕਾਣੇ ਅਨੁਸਾਰ ਕੀਤੀ ਹੈ। ਕਿਉਂਕਿ ਸ੍ਵਰਾਂ ਅਤੇ ਸ, ਹ ਦਾ 'ਬਿਬ੍ਰਤ' ਪ੍ਰਯਤਨ ਸਾਂਝਾ ਹੈ। ਇਸ ਲਈ ਇਹ ਸ੍ਵਰ ਤੇ ਵਿਅੰਜਨ ਪਰਸਪਰ ਨੇੜਿਉਂ ਹਨ

(੭) ਵਰਗੀ ਅੱਖਰਾਂ ਤੋਂ ਪਿਛੋਂ 'ਯਾਦਿਗਣ' ਰਖਿਆ। ਜਿਸ ਦੇ ਯ, ਰ, ਲ, ਵ, ੜ ਆਪਣੇ ਵਰਗੀਆਂ ਦੇ ਪਿਛੋਂ ਕ੍ਰਮਾਨੁਸਾਰ ਬੋਲਦੇ ਹਨ। ਅਰਥਾਤ 'ਯ' ਚਵਰਗੀਆਂ ਦੇ ਅੰਤ ਬੋਲਣ ਵਾਲਾ ਹੋਣ ਕਰ ਕੇ ਪਹਿਲਾਂ ਅਤੇ 'ਰ' ਟਵਰਗ ਦੇ ਅੰਤ ਵਿਚ ਬੋਲਣ ਕਰ ਕੇ ਦੂਜੇ ਥਾਂ, 'ਲ' ਦੰਦਾਂ ਵਿਚ ਬੋਲਣ ਕਰ ਕੇ ਤੀਜੇ ਥਾਂ ਅਤੇ 'ਵ' ਬੁੱਲ੍ਹਾਂ ਵਿਚ ਬੋਲਣ ਕਰ ਕੇ ਚੌਥੇ ਥਾਂ ਰਖਿਆ। 'ੜ' ਕੰਠੀ ਅਤੇ ਮੂਹਧੱਨ ਅਖਰਾਂ ਦਾ ਉਪਸੰਹਾਰੀ ਹੋਣ ਕਰ ਕੇ ਅੰਤ ਵਿਚ ਰਖਿਆ। ਇਹ ਪ੍ਰਕ੍ਰਿਆ ਸਭ ਤੋਂ ਵਿਲਖਣ ਅਤੇ ਸ਼ੁੱਧ ਹੋਣ ਕਰ ਕੇ ਗੁਰਮੁਖੀ ਲਿਪੀ ਦੀ ਦੂਜੀਆਂ ਨਾਲੋਂ ਪ੍ਰਤੱਖ ਹੀ ਵਿਸ਼ੇਸ਼ਤਾ ਸਿੱਧ ਕਰਦੀ ਹੈ।

(੮) 'ੜ' ਅੱਖਰ ਪੰਜਾਬ ਵਿਚ ਬੋਲਿਆ ਜਾਂਦਾ ਸੀ, ਇਸ ਕਰ ਕੇ ਉਸ ਦਾ ਚਿੰਨ੍ਹ ਰਖਣਾ ਜ਼ਰੂਰੀ ਸੀ। ਜੋ

ਹੋਰਨਾਂ ਲਿਪੀਆਂ ਵਿਚ ਨਹੀਂ ਹੈ। ਇਹ ਇਸ ਦੀ ਮਹਾਨ ਵਿਸ਼ੇਸ਼ਤਾ ਹੈ।

(੯) 'ੜ' ਅੱਖਰ ਸਪਰਸ਼ੀ ਅਤੇ ਅਸਪਰਸ਼ੀ ਵਰਣਾ ਨਾਲ ਇਕੋ ਜਿਹਾ ਸੰਬੰਧ ਰਖਦਾ ਹੈ। ਅਰਥਾਤ ਇਹ ਦੁਸਪਰਸ਼ੀ ਹੈ। ਇਸੇ ਕਰ ਕੇ ਇਹ ਸਾਰੀ ਵਰਣਮਾਲਾ ਦੇ ਪ੍ਰਤਜਾਹਾਰ ਲਈ ਕੰਮ ਆਉਂਦਾ ਹੈ। ਭਾਵ–'ਊੜਾ' ਆਖਣ ਤੋਂ ਸਾਰੀ ਵਰਣਮਾਲਾ ਦਾ ਗ੍ਰਹਿਣ ਹੋ ਜਾਂਦਾ ਹੈ। ਇਹ ਗੁਰਮੁਖੀ ਵਰਣਮਾਲਾ ਦੀ ਮਹਤੀ ਵਿਸ਼ੇਸ਼ਤਾ ਹੈ।

(੧੦) 'ਕਵਰਗ' ਆਦਿ ੫ ਪਾਲ੍ਹਾਂ ਦੇ ਅੱਖਰ ਇਕ ਇਕ ਅਸਥਾਨ ਵਿਚ ਬੋਲਣ ਵਾਲੇ 'ਵਰਗੀ' ਅਰਥਾਤ ਇਕ-ਸਾਰਖੇ ਆਖੇ ਜਾਂਦੇ ਹਨ। ਇਨ੍ਹਾਂ ਵਰਗਾਂ ਦੀ ਦੇਵ-ਨਾਗਰੀ ਲਿਪੀ ਨਾਲ *'ਘੁਣਾਖਰ ਨਿਆਇ' ਕਰ ਕੇ ਸ੍ਵਤੇ ਸਿਧ ਸਮਾਨਤਾ ਹੈ। ਕਿਉਂਕਿ ਵਿਗਿਆਨਕ ਢੰਗ ਸਭ ਸੰਸਾਰ ਦਾ ਏਵੇਂ ਹੀ ਹੋਣਾ ਸੀ।

(੧੧) 'ੳ' ਨਾਭਿ ਵਿਚ ਬੋਲਨ ਕਰ ਕੇ ਮਦ੍ਰ ਧੁਨੀ ਦਾ ਪ੍ਰਤਿਨਿਧ ਹੈ, ਤਾਂਤੇ ਇਹ ਸਭ ਤੋਂ ਪਹਿਲੇ ਥਾਂ ਅਤੇ 'ਅ' ਮਧ੍ਯ ਲਈ ਹੋਣ ਕਰ ਕੇ ਦੂਜੇ ਥਾਂ (ਕੰਠ ਵਿਚ) ਅਤੇ 'ੲ' ਤੀਬ੍ਰ ਧੁਨੀ ਲਈ, ਤਾਲੂ ਦੇ ਵਿਚਕਾਰ ਬੋਲਣ ਵਾਲੀ

---

*ਲੱਕੜੀ ਨੂੰ ਜੋ ਘੁਣਾ ਲੱਗ ਜਾਂਦਾ ਹੈ ਉਸ ਦੇ ਅੱਖਰਾਂ ਵਾਂਗ ਨਿਸ਼ਾਨ ਹੋ ਜਾਂਦੇ ਹਨ। ਉਹ ਸ੍ਵਤੇ ਸਿਧ ਹੀ ਹੁੰਦੇ ਹਨ, ਕੋਈ ਮਥ ਕੇ ਨਹੀਂ ਪਾਏ ਜਾਂਦੇ। ਇਸੇ ਪਰ-ਕਾਰ ਇਹ ਵਰਗ ਰਚਨਾ ਹੈ।

ਹੋਣ ਕਰ ਕੇ, ਤੀਜੀ ਥਾਂ ਰਖੀ ਗਈ।

(੧੨) ਦੇਵਨਾਗਰੀ ਆਦਿ ਵਿਚ ਦੋ, ਤਿੰਨ ਅਤੇ ਚਾਰ ਅੱਖਰ ਭੀ ਜੋੜ ਕੇ ਲਿਖੇ ਜਾਂਦੇ ਹਨ, ਜਿਨ੍ਹਾਂ ਦੇ ਪੜ੍ਹਣ ਤੇ ਲਿਖਣ ਵਿਚ ਬੜੀ ਕਠਿਨਾਈ ਹੁੰਦੀ ਹੈ। ਪਰ ਗੁਰਮੁਖੀ ਵਿਚ ਸੰਜੋਗੀ ਅੱਖਰਾਂ ਦਾ ਕੰਮ ਅੱਧਕ ਲਾਇਆਂ ਸਰਿ ਜਾਂਦਾ ਹੈ। ਇਹ ਭਾਰੀ ਵਿਸ਼ੇਸ਼ਤਾ ਹੈ।

(੧੩) ਗੁਰਮੁਖੀ ਅਖਰਾਂ ਦੀਆਂ ਸ਼ਕਲਾਂ ਕੁਲ ਦੁਨੀਆ ਦੇ ਅੱਖਰਾਂ ਨਾਲੋਂ ਸੌਖੀਆਂ ਅਤੇ ਸੁੰਦਰ ਹਨ। ਜਿਨ੍ਹਾਂ ਵਿਚੋਂ ੨-੩ ਤੋਂ ਬਿਨਾ ਸਭ ਅੱਖਰ ਇਕੋ ਕਲਮ ਨਾਲ ਲਿਖੇ ਜਾ ਸਕੀਦੇ ਹਨ।

(੧੪) ਦੇਵ ਨਾਗਰੀ ਆਦਿ ਵਿਚ ਕਈ ਅੱਖਰ (ਕਸ਼ ਆਦਿ) ਜੁੜ ਕੇ ਮੁਢਲਿਆਂ ਤੋਂ ਵੱਖਰੀ ਹੀ ਸ਼ਕਲ ਧਾਰਨ ਕਰ ਲੈਂਦੇ ਹਨ। ਪਰੰਤੂ ਗੁਰਮੁਖੀ ਵਿਚ ਅਜੇਹੇ ਅੱਖਰ ਬਿਬਰਜਿਤ ਹਨ।

(੧੫) 'ਟਾਕਰੀ' ਆਦਿਕ ਕਈਆਂ ਵਰਣਮਾਲਾਂ ਵਿਚ ਲੰਡਿਆਂ ਵਾਂਗ ਲਗਾਂ ਭੀ ਨਹੀਂ ਹਨ। ਪਰ ਗੁਰਮੁਖੀ ਏਸ ਦੋਸ਼ ਤੋਂ ਉੱਕੀ ਬਚੀ ਹੋਈ ਹੈ।

(੧੬) ਗੁਰਮੁਖੀ ਅਖਰ 'ਟ' 'ਠ' ਤੋਂ ਬਿਨਾਂ ਹੋਰ ਕਿਸੇ ਵਰਨਮਾਲਾ ਦੇ ਅਖਰਾਂ ਨਾਲ ਬਹੁਤੇ ਨਹੀਂ ਮਿਲਦੇ। ਇਹ ਪਰਤੱਖ ਵਿਸ਼ੇਸ਼ਤਾ ਹੈ। ਇਸ ਦਾ ਪੂਰਾ ੨ ਗਿਆਨ ਅਖਰਾਂ ਦੇ ਚਿਤ੍ਰਾਂ ਤੋਂ ਹੋ ਜਾਇਗਾ।

(੧੭) ਦੇਵਨਾਗਰੀ ਆਦਿ ਵਿਚ ਇਕਲੀ 'ਬਿੰਦੀ' ਹੀ ਅਨੁਸ੍ਵਾਰ ਮੰਨੀ ਗਈ ਹੈ। ਜੋ ਲਘੂ ਅਤੇ ਦੀਰਘ ਦੋਹਾਂ

ਸੁਰਾਂ ਨਾਲ ਲਗਦੀ ਹੈ। ਪਰ ਗੁਰਮੁਖੀ ਵਿਚ ਅਨੁਸੁਆਰ ਪੰਜ ਤਰ੍ਹਾਂ ਦੀ ਮੰਨੀ ਗਈ ਹੈ ਜਿਨ੍ਹਾਂ ਵਿਚੋਂ 'ਟਿੱਪੀ' ਲਘੂ ਸੁਰ ਨਾਲ ਲਾਇਆਂ ਦੀਰਘ ਕਰ ਦਿੰਦੀ ਹੈ। ਜਿਸ ਕਰ ਕੇ ਟਿੱਪੀ ਦੀ ਮਾਤ੍ਰਾ ਦ ਮੁੱਲ ਪੈ ਜਾਂਦਾ ਹੈ। ਅਤੇ ਬਿੰਦੀ ਉਸ ਨਾਲ ਲਗਦੀ ਹੈ ਜੋ ਅੱਗੇ ਹੀ ਦੀਰਘ ਹੋਵੇ। ਇਸ ਪ੍ਰਕਾਰ ਬਿੰਦੀ ਦੀ ਕੋਈ ਮਾਤ੍ਰਾ ਨਹੀਂ। ਤਾਂਤੇ ਟਿਪੀ ਦੀ ਵਿਸ਼ੇਸ਼ਤਾ ਹੋਣ ਕਰ ਕੇ ਉਸ ਦਾ ਵੱਖਰਾ ਚਿੰਨ੍ਹ ਗੁਰਮੁਖੀ ਵਿਚ ਹੈ।

(੧੮) ਦੇਵਨਾਗਰੀ ਆਦਿ ਵਿਚ 'ਐ', ਔ ਦੀ ਧੁਨੀ ਲਈ ਕੋਈ ਅਖਰ ਨਹੀਂ। ਪ੍ਰੰਤੂ ਉਨ੍ਹਾਂ ਦੇ ਥਾਂ ਜੋ ਸ੍ਵਰ ਲਿਖੇ ਜਾਂਦੇ ਹਨ ਉਨ੍ਹਾਂ ਦਾ ਉਚਾਰਣ 'ਅਈ', ਤੇ 'ਅਉ' ਕਰ ਕੇ ਕੀਤਾ ਜਾਂਦਾ ਹੈ। ਜੋ ਗੁਰਮੁਖੀ ਦੇ ਨਿਯਮ ਨਾਲ ਅਸ਼ੁਧ ਹੈ।

(੧੯) ਦੇਵ ਨਾਗਰੀ ਵਿਚ 'ਰ੍ਰਿ' ਤੇ 'ਲ੍ਰਿ' ਨੂੰ ਸ੍ਵਰਾਂ ਵਿਚ ਮੰਨਿਆ ਜਾਂਦਾ ਹੈ। ਪਰ ਉਨ੍ਹਾਂ ਦ ਉਚਾਰਨ ਸਪਸ਼ਟ ਹੀ ਵਿਅੰਜਨਾਂ ਵਾਂਗ ਹੁੰਦਾ ਹੈ। ਇਸ ਲਈ ਇਹ ਭਾਸ਼ਾ ਵਿਗਿਆਨ ਤੋਂ ਵਿਰੁਧ ਹੈ।

(੨੦) ਗੁਰਮੁਖੀ ਅਖਰਾਂ ਵਿਚ ਸੰਸਾਰ ਭਰ ਦੀ ਭਾਸ਼ਾ ਲਿਖੀ ਜਾ ਸਕਦੀ ਹੈ। ਪਰ ਦੇਵਨਾਗਰੀ ਅਤੇ ਸੰਸਕ੍ਰਿਤ ਆਦਿ ਦੇ ਅਖਰਾਂ ਵਿਚ ਅਨ੍ਹੇਰੀ, ਅੜ੍ਹਿਚ ਅਤੇ ਹਰ੍ਹਿਆਉ ਆਦਿ ਕਿਤਨੇ ਹੀ ਸ਼ਬਦ ਲਿਖੇ ਨਹੀਂ ਜਾ ਸਕਦੇ। ਇਹ ਗੁਰਮੁਖੀ ਅੱਖਰਾਂ ਦੀ ਮਹਾਨ ਵਿਸ਼ੇਸ਼ਤਾ ਹੈ।

(੨੧) ਟਾਕਰੀ ਆਦਿ ਦੇ ਅਖਰਾਂ ਵਿਚ ਅੱਜ ਤਾਂਈ ਕੋਈ ਸਾਹਿਤ ਨਹੀਂ ਲਿਖੀ ਗਈ। ਅਤੇ ਨਾ ਹੀ ਲਿਖੀ ਜਾ ਸਕਦੀ ਹੈ। ਇਹ ਵੀ ਇਕ ਪ੍ਰਕਾਰ ਦੇ ਲੰਡੇ ਹੋਣ ਕਰ ਕੇ

ਵਿਸ਼ੇਸ਼ ਕਿੱਤੇ ਵਾਲਿਆਂ ਦੇ ਘਰੋਗੀ ਅਖਰ ਹੀ ਹਨ ਜੋ ਦਸ ਕੋਹ ਤੇ ਬਦਲ ਜਾਂਦੇ ਹਨ। ਅਤੇ ਅਜਿਹੀ ਚਿੰਨ੍ਹ ਲਿੱਪੀ ਜਾਂ ਚਿੱਤਰ ਲਿਪੀ ਗੁਰਮੁਖੀ ਜੈਸੀ ਵਰਨਮਾਲਾ ਦੀ ਮੂਲ ਨਹੀਂ ਬਣ ਸਕਦੀ।

(੨੨) ਗੁਰਮੁਖੀ ਵਿਚ ਜ਼ੋ, ਗ਼ੈਨ, ਅਤੇ ਸ਼ੀਨ ਆਦਿ ਅਖਰ ਹੀ ਨਹੀਂ ਮੰਨੇ ਜਾਂਦੇ। ਕਿਉਂਕਿ ਇਹ ਜੱਜਾ ਆਦਿ ਨੂੰ ਵਿਸ਼ੇਸ਼ ਪ੍ਰਯਤਨਾਂ ਵਿਚ ਬੋਲਣ ਨਾਲ ਪ੍ਰਗਟ ਹੋ ਜਾਂਦੇ ਹਨ। ਜੋ ਉਨ੍ਹਾਂ ਦੀਆਂ ਹੀ ਵਿਸ਼ੇਸ਼ ਧੁਨੀਆਂ ਕਹਾਉਂ-ਦੀਆਂ ਹਨ।

(੨੩) ਉਦਾਤ ਆਦਿ ਸੁਰਾਂ ਲਈ ਗੁਰਮੁਖੀ ਵਿਚ ਵਿਸ਼ਿਸ਼ ਚਿੰਨ੍ਹ ਹਨ ਜਿਨ੍ਹਾਂ ਨੂੰ 'ਧੁਪ' ਆਖਿਆ ਜਾਂਦਾ ਹੈ। ਜੋ ਕਿਸੇ ਹੋਰ ਵਰਨਮਾਲਾ ਵਿਚ ਨਹੀਂ ਹਨ। (ਵੇਖੋ ਸ੍ਰੀ ਗੁਰੂ ਵਿਆਕਰਣ ਪੰਚਾਇਣ)

(੨੪) ਗੁਰਮੁਖੀ, ਘੱਘਾ, ਚੱਚਾ, ਧੱਧਾ, ਅਤੇ ਭੱਭਾ ਦਾ ਉਚਰਣ ਦੋ ਪ੍ਰਕਾਰ ਦਾ ਹੈ। ਇਕ ਨਿਘਾਤ ਸੁਰ ਵਿਚ, ਦੂਜਾ ਉੱਦਾਤ ਵਿਚ ਪਰੰਤੂ ਹੋਰਨਾਂ ਦੇਸਾਂ ਵਾਲੇ ਇਨ੍ਹਾਂ ਦਾ ਉਚਾਰਨ ਇਕੋ ਪ੍ਰਕਾਰ ਦਾ ਹੀ ਕਰਨਗੇ।

(੨੫) ਕਈਆਂ ਵਰਨਮਾਲਾ ਵਿਚ ਤਵਰਗ ਨਹੀਂ। ਕਈਆਂ ਵਿਚ ਟਵਰਗ, ਕਈਆਂ ਵਿਚ ਚਵਰਗ ਤੇ ਪਵਰਗ ਨਹੀਂ। ਕਈਆਂ ਵਿਚ ਰ, ਅਤੇ ਕਈਆਂ ਵਿਚ ਲ ਅਤੇ ੜ ਨਹੀਂ। ਪਰ ਗੁਰਮੁਖੀ ਵਿਚ ਸੰਸਾਰ ਭਰ ਦੇ ਸ਼ਬਦਾਂ ਲਈ ਅਖਰ ਹਨ ਇਹ ਭਾਰੀ ਵਿਸ਼ੇਸ਼ਤਾ ਹੈ।

(੨੬) ਗੁਰਮੁਖਾਂ ਵਿਚ ਅੱਖਰਾਂ ਦੀ ਸਵਰਣਤਾ ਦੇ

ਕਾਰਣ ਪੰਜ ਹਨ। ਜੈਸੇ ਅਸਥਾਨ ਪ੍ਰਯਤਨ, ਮਾਨ, ਗੁਣ ਅਤੇ ਕ੍ਰਮ। ਪਰ ਸੰਸਕ੍ਰਿਤ ਆਦਿ ਵਿਚ ਅਸਥਾਨ ਤੇ ਪ੍ਰਯਤਨ ਦੋ ਹੀ ਮੰਨੇ ਗਏ ਹਨ। ਜਿਸ ਕਰ ਕੇ ਇਹ ਨਿਯਮ ਅਧੂਰਾ ਹੈ।

(੨੭) ਗੁਰਮੁਖੀ ਵਿਚ ਅੱਧੀ ਮਾਤ੍ਰਾ ਵਾਲੇ ਸਮਾਨ ਸ੍ਵਰ, ਉ, ਅ, ਇ, ਹਨ ਅਤੇ ਵਿਸ਼ੇਸ਼ ਸ੍ਵਰ ਲਗਾਂ ਲਗ ਕੇ, ਉ,ਅ,ਇ, ਇਸ ਪ੍ਰਕਾਰ ਇਕ ੨ ਮਾਤ੍ਰਾਂ ਵਾਲੇ ਪੂਰਨ ਹੋ ਜਾਂਦੇ ਹਨ ਜੋ ਵਰਤੋਂ ਦੇ ਯੋਗ ਹੋ ਜਾਂਦੇ ਹਨ। ਪਰ ਹਿੰਦੀ ਆਦਿ ਵਿਚ ਉਕਤ ਲਗਾਂ ਇਨ੍ਹਾਂ ਨੂੰ ਦੀਰਘ ਬਣਾ ਦਿੰਦੀਆਂ ਹਨ। ਜੋ ਭਾਰੀ ਅਸ਼ੁੱਧੀ ਹੈ। ਪਰ ਗੁਰਮੁਖੀ ਵਿਚ ਪਹਿਲਾਂ ਇਨ੍ਹਾਂ ਦਾ ਅੱਧੀ ਮਾਤ੍ਰਾ ਵਿਚ ਪ੍ਰਗਟ ਹੋਣਾ ਵਿਗਿਆਨਕ ਹੈ। ਸੋ ਸਪਸ਼ਟ ਹੀ ਵਿਸ਼ਸ਼ਤਾ ਹੈ।

(੨੮. ਗੁਰਮੁਖੀ ਵਿਚ ਸੰਸਕ੍ਰਿਤ-ਹਿੰਦੀ ਵਾਂਗ ਕ+ਸ਼ ਤੋਂ ਥ ਅਤੇ ਜ+ਞ ਤੋਂ ਙ ਆਦਿ ਕੋਈ ਜੁੜਵੇਂ ਅੱਖਰ ਨਹੀਂ ਲਿਖੇ ਜਾਂਦੇ ਕਿੰਤੂ ਇਨ੍ਹਾਂ ਦੀਆਂ ਧੁਨੀਆਂ ਦੇ ਥਾਂ 'ਕਸ਼' ਅਤੇ 'ਗਜ਼' ਆਦਿ ਸਫੁਟ ਅੱਖਰ ਲਿਖੇ ਜਾਂਦੇ ਹਨ।

੨੯. ਗੁਰਮੁਖੀ ਵਿਚ ਹਿੰਦੀ ਆਦਿ ਨਾਲੋਂ ਵਿਸ਼ੇਸ਼ ਸੁਰਾਂ ਨਾਲ ਮਾਤ੍ਰਾ ਲਾਉਣ ਦਾ ਨਿਯਮ ਭੀ ਵਿਗਿਆਨਕ ਹੋਣ ਕਰ ਕੇ ਗੁਰਮੁਖੀ ਆਮਨਾਯ ਦੀ ਵਿਸ਼ੇਸ਼ਤਾ ਹੈ।

(੩੦) ਦੇਵਨਾਗਰੀ ਵਿਚ ਅ, ਝ ਅਤੇ ਣ ਆਦਿ ਕਈਆਂ ਅੱਖਰਾਂ ਦੀਆਂ ਸ਼ਕਲਾਂ ਵਖੋ ਵਖ ਹਨ। ਪਰ ਗੁਰਮੁਖੀ ਵਿਚ ਸਭ ਅੱਖਰਾਂ ਦੀ ਆਕ੍ਰਿਤੀ (ਸ਼ਕਲ) ਇਕੋ

ਜਿਹੀ ਹੈ। ਜਿਸ ਕਰ ਕੇ ਗੁਰਮੁਖੀ ਦੀ ਵਿਸ਼ੇਸ਼ਤਾ ਸਿੱਧ ਹੁੰਦੀ ਹੈ।

(੩੧) ਕੁਟਲਾ ਆਦਿ 'ਖਰੋਸਤੀ' ਤੋਂ ਜੰਮੀਆਂ ਹੋਈਆਂ ਲਿਪੀਆਂ ਦੇ ਅੱਖਰ ਵਿਕਟ ਆਕ੍ਰਿਤੀ ਦੇ ਹਨ ਅਤੇ ਗਤੀ ਭੀ ਉਨ੍ਹਾਂ ਦੀ ਸੱਜੇ ਤੋਂ ਖੱਬੇ ਨੂੰ ਹੈ। ਪਰ ਗੁਰਮੁਖੀ ਵਿਚ ਇਸ ਤੋਂ ਉਲਟ ਸਭ ਅੱਖਰਾਂ ਦੀ ਸ਼ਕਲ ਸਰਲ ਅਤੇ ਗਤੀ ਖੱਬੇ ਤੋਂ ਸੱਜੇ ਨੂੰ ਹੋਣ ਕਰ ਕੇ ਪੱਛਮੀ ਸਭ ਵਰਣਮਾਲਾਂ ਨਾਲੋਂ ਠੀਕ, ਸ਼ੁੱਧ ਅਤੇ ਸਰਲ ਹੈ। ਇਸ ਕਰ ਕੇ ਖਰੋਸਤੀ ਆਦਿ ਤੋਂ ਭੀ ਗੁਰਮੁਖੀ ਦੀ ਪ੍ਰਤੱਖ ਹੀ ਵਿਸ਼ੇਸ਼ਤਾ ਹੈ।

(੩੨) ਹਿੰਦੀ ਤੇ ਸੰਸਕ੍ਰਿਤ ਵਿਚ ਉਪਰ ਆਉਣ ਵਾਲੇ ਰੇਫ (ਅੱਧਾਰ) ਆਦਿ ਕੁਝ ਅੱਖਰ ਸੰਜੋਗ ਦਸ਼ਾ ਵਿਚ ਭਿੰਨ ੨ ਪ੍ਰਕਾਰ ਅਤੇ ਭਿੰਨ ਥਾਵੀਂ ਜੁੜਦੇ ਹਨ। ਜੈਸੇ—ਚਰੱਮ, ਕਰੱਮ, ਪ੍ਰਾਣ, ਰਾਸ਼੍ਰ ਆਦਿ। ਪਰ ਗੁਰਮੁਖੀ ਵਿਚ ਸਭ ਸੰਜੋਗੀ ਇਕੋ ਗਤੀ ਨਾਲ ਅਤੇ ਇਕੋ ਸ਼ਕਲ ਵਿਚ ਜੁੜਦੇ ਹਨ।

(੩੩) ਗੁਰਮੁਖੀ ਵਿਚ ਅੱਖਰਾਂ ਦੀ ਸੰਧੀ ਇਛਾਨੁਸਾਰ ਅਤੇ ਭਿੰਨ ਨਿਯਮਾਨੁਸਾਰ ਹੁੰਦੀ ਹੈ। ਜੋ ਕਿ ਵਿਸ਼ਿਸ਼ਤਾ ਹੈ।

(੩੪) ਗੁਰਮੁਖੀ ਵਿਚ 'ਓ' ਆਦਿ ਸ੍ਵਰਾਂ ਨਾਲ ਯ—ਵ ਦੀ ਭੀ ਸਵਰਣਤਾ ਹੈ। ਸਗੋਂ ਬਹੁਤ ਥਾਈਂ ਸੁਰਾਂ ਤੇ ਵਿਅੰਜਨਾਂ ਦੀ ਭੀ ਹੋ ਜਾਂਦੀ ਹੈ। ਜੈਸੇ—ਲੋਕ-ਲੋਇ,

ਜੋਤਿਸ਼ੀ–ਜੋਇਸ਼ੀ (ਵੇਖੋ ਸ੍ਰੀ: ਗੁ: ਵਿ: ਪੰਚਾਇਨ ਸੋ ਉਕਤ ਪ੍ਰਕ੍ਰਿਆ ਗੁਰੂ ਨਾਨਕ ਦੇਵ ਜੀ ਨੇ ਹੀ ਪ੍ਰਗਟ ਕੀਤੀ ਜੋ ਸਭ ਤੋਂ ਨਿਆਰੀ ਤੇ ਸ੍ਰਿਸ਼ਟ ਹੈ।

ਉਪਰੋਕਤ ਵਿਚਾਰ ਤੋਂ ਇਹ ਨਿਰਸੰਸੇ ਹੀ ਸਿੱਧ ਹੋ ਜਾਂਦਾ ਹੈ ਕਿ ਗੁਰਮੁਖੀ ਅੱਖਰਾਂ ਦੀ ਆਮਨਾਯ ਤੋਂ ਹੋਰਨਾਂ ਲਿਪੀਆਂ ਨਾਲੋਂ ਜੋ ਵਿਸ਼ਿਸ਼ਤਾਈਆਂ ਇਸ ਵਿਚ ਜਾਣੀਆਂ ਜਾਂਦੀਆਂ ਹਨ, ਉਹ ਇਸਦੀ ਹੋਂਦ ਅਤੇ ਉਤ੍ਪ-ਪਤੀ ਨੂੰ ਸੰਸਕ੍ਰਿਤ, ਹਿੰਦੀ, ਲੰਡੇ ਜਾਂ ਟਾਕਰੀ ਆਦਿ ਨਾਲੋਂ ਸਪਸ਼ਟ ਹੀ ਵਿਸ਼ਸ਼ ਅਤੇ ਭਿੰਨ ਪ੍ਰਕਾਰ ਤੇ ਹੋਣੀ ਸਿਧ ਕਰਦੀਆਂ ਹਨ। ਜੋ ਹੌਲੀ ੨ ਸਮੇਂ ਅਨੁਸਾਰ ਕਿਸੇ ਹੋਰ ਪਦ੍ਧਤ ਤੋਂ ਨਹੀਂ ਹੋਈ ਅਤੇ ਨਾ ਹੀ ਕਿਸੇ ਦੀ ਸੋਚ ਜਾਂ ਵਿਚਾਰ ਦਾ ਫਲ ਹੈ, ਜੋ ਹਜ਼ਾਰਾਂ ਵਰ੍ਹੇ ਟੱਕਰਾਂ ਮਾਰਨ ਤੋਂ ਭੀ ਕਿਸੇ ਕੋਲੋਂ ਨਾ ਹੋ ਸਕੀ। ਸਗੋਂ ਸ੍ਰੀ ਗੁਰੂ ਬਾਣੀ ਨੂੰ ਲਿਖਣ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਇਸ ਨੂੰ ਸੁਤੇ ਸਿਧ ਰੂਪ ਵਿਚ ਰਚਿਆ, ਜਿਸ ਦੀ ਸਿਧੀ ਪ੍ਰਤੱਖ ਹੀ ਹੈ ਅਤੇ ਜਿਸ ਦੇ ਹੁੰਦਿਆਂ ਇਸ ਦਾ ਕਿਸੇ ਲਿਪੀ ਤੋਂ ਵਿਕਸਤ ਹੋਣਾ ਜਾਂ ਕਿਸੇ ਵਿਦਿਆ ਅਥਵਾ ਕਿਸੇ ਬੇਪਤੇ ਵਿਦਵਾਨ ਦੀ ਸੋਚ ਦਾ ਫਲ ਨਹੀਂ, ਉਹ ਭੀ ਅੰਨ੍ਹੇ ਦੇ ਥੇਹ ਕਿਸੇ 'ਨ ਜਾਣੇ ਹੋਏ' ਸਮੇਂ ਵਿਚ ਹੌਲੀ ੨ ਪ੍ਰਗਟ ਹੋਣ ਦਾ ਕਿਆਸ (ਅਨੁਮਾਨ) ਕਰਨਾ ਉੱਕਾ ਹੀ ਨਿਰਮੂਲ ਹੈ। ਅਰਥਾਤ ਜਦੋਂ ਅਸਾਨੂੰ ਪ੍ਰਤੱਖ ਦਿਸ ਰਿਹਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ੫ ਬਰਸ ਦੀ ਅਵਸਥਾ ਵਿਚ ਅਪਣੀ ਰਚਨਾ ਦੇ ਨਾਲ ਹੀ "ਸਸਾ ਸੋਇ ਸਿਸਟਿ

ਜਿਨਿ ਸਾਜੀ" ਆਦਿ ਕਰ ਕੇ ਸਭ ਤੋਂ ਪਹਿਲਾਂ ਇਹ ਅੱਖਰ ਰਚੇ ਅਤੇ ਉਹ ਗੁਰਾਂ ਦੇ ਮੁਖ ਤੋਂ ਉਚਰੇ ਗਏ ਹੋਣ ਕਰ ਕੇ ਹੀ 'ਗੁਰਮੁਖੀ' ਕਹਾਏ। ਤਾਂ ਇਸ ਦੀ ਕਾਢ ਸੰਬੰਧੀ ਕੋਈ ਬੇਵਸੀਲਾ ਅਤੇ ਅਪ੍ਰਮਾਣਿਕ ਜਾਂ ਅਨੁਮਾਨ ਆਦਿ ਨਿਰਬਲ ਪਰਮਾਣ ਦਾ ਅੰਗੀਕਾਰ ਕਰਨਾ ਪ੍ਰਤੱਖ ਸਿੱਧ ਪਦਾਰਥ ਦੀ ਹਸਤੀ ਨੂੰ ਉਡਾਉਣਾ ਅਤੇ ਆਪਣੇ ਥਿੜਕਦੇ ਖਿਆਲ ਨੂੰ ਝੂਠ ਦਾ ਠੁੰਮਣਾ ਦੇ ਕੇ ਕਾਇਮ ਕਰਨਾ ਹੈ। ਵੇਖੋ-ਅਨੁਮਾਨ ਆਦਿ ਪਰਮਾਣ, ਯੁਕਤੀ ਅਤੇ ਸਭ ਪਰਕਾਰ ਦੇ ਦ੍ਰਿਸ਼ਟਾਂਤ-ਉਦਾਹਰਣ ਪਰਤੱਖ ਪਰਮਾਣ ਤੋਂ ਉਤਪੰਨ ਹੋ ਕੇ ਉਸੇ ਦੇ ਆਸਰੇ ਹੁੰਦੇ ਹਨ ਅਤੇ ਪ੍ਰਵਿਰਤ ਭੀ ਓਦੋਂ ਹੁੰਦੇ ਹਨ ਜਿਥੇ ਪ੍ਰਤਖ ਪਰਮਾਣ ਦੀ ਪ੍ਰਗਟ ਲੋੜ ਨ ਹੋਵੇ ਅਤੇ ਕਿਸੇ ਅਣਡਿਠੀ ਜਾਂ ਨ ਜਾਣੀ ਗਈ ਵਸਤੂ ਦੇ *ਜਾਨਣ ਦੀ ਲੋੜ ਭੀ ਹੋਵੇ, ਪਰ ਇਥੇ ਤਾਂ ਗੁਰਮੁਖੀ ਲਿਪੀ ਵਿਚ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਸਭ ਤੋਂ ਪਹਿਲਾਂ ਲਿਖਿਆ ਜਾਣਾ ਪਰਤੱਖ ਦਿਸ ਰਿਹਾ ਹੈ ਜੋ ਅਨੁਮਾਨ ਆਦਿ ਕਿਸੇ ਪਰਮਾਣ ਦੀ ਪਰਵਿਰਤੀ ਨਹੀਂ ਹੋਣ ਦਿੰਦਾ। ਜਿਵੇਂ ਕਿਸੇ ਦੇ ਸਾਮ੍ਹਣੇ ਪਈ ਅੱਗ ਦਾ ਪਰਤੱਖ ਗਿਆਨ ਹੋਵੇ ਤਾਂ ਉਸ ਵਿਚ

---

*ਪਰਮਾਣਾਂ ਦੀ ਪ੍ਰਕ੍ਰਿਤੀ 'ਸਿਸਾਧਯੀਸ਼ਾ' ਦੇ ਆਧੀਨ ਹੈ। ਅਰਥਾਤ ਜਦੋਂ ਸਾਧਨ ਦੀ ਅਭਿਲਾਖਾ ਹੋਵੇ ਤਾਂ ਅਨੁ-ਮਾਨ ਆਦਿ ਦੀ ਲੋੜ ਪੈਂਦੀ ਹੈ। ਜਦੋਂ ਵਿਸ਼ਯ ਨਿਰਣੀਤ ਹੋਵੇ ਤਾਂ ਪ੍ਰਮਾਣਾਂ ਪਰ ਸਿਰ ਖਪਾਈ ਨਹੀਂ ਹੁੰਦੀ।

ਕੋਈ ਕਿਆਸੀ ਝਗੜਾ ਨਹੀਂ ਖੜਾ ਕਰਦਾ ਜੋ 'ਅਨੁਮਾਨ' ਆਦਿ ਪਰਮਾਣ ਦਾ ਵਿਸ਼ੇ ਹੋਵੇ ਅਤੇ ਜਦੋਂ ਕਿਸੇ ਦੂਰ ਦੇਸ ਵਿਚ ਧੂਆਂ ਤਾਂ ਦਿਸੇ ਪਰ ਅਗ ਨ ਦਿਸੇ ਤਾਂ ਉਸ ਦੇ ਨਿਸ਼ਾਨ-ਧੂਏਂ ਦੇ ਪਰਤੱਖ ਗਿਆਨ ਤੋਂ ਉਹ ਅਗਨੀ ਦੇ ਹੋਣ ਦਾ ਕਿਆਸ ਕਰਦਾ ਹੈ-'ਉਸ ਥਾਂ ਅਗਨੀ ਹੈ।' (ਦਾਵਾ) ਧੂਆਂ ਹੋਣ ਕਰ ਕੇ (ਹੇਤੂ-ਦਲੀਲ) ਜਿਥੇ ਜਿਥੇ ਧੂਆਂ ਹੁੰਦਾ ਹੈ, ਓਥੇ ਓਥੇ ਅਗਨੀ ਭੀ ਜ਼ਰੂਰ ਹੁੰਦੀ ਹੈ, ਜੈਸੇ ਰਸੋਈ (ਦ੍ਰਿਸ਼ਟਾਂਤ) ਤਾਂ ਤੇ "ਓਥੇ ਅਗਨੀ ਹੈ" ਇਹ ਸਿਧ ਹੋਇਆ। ਸੋ ਜੋ ਪਰਤੱਖ ਦਾ ਵਿਸ਼ਾ ਹੈ, ਅਥਵਾ ਪਰਤੱਖ ਪਰਮਾਣ ਦੁਆਰਾ ਸਿਧ ਹੈ। ਉਹ ਅਨੁਮਾਨ (ਕਿਆਸ) ਦਾ ਵਿਸ਼ਾ ਹੀ ਨਹੀਂ ਹੋ ਸਕਦਾ। ਉਸ ਤੇ ਕਿਆਸ ਕਰਨਾ ਜਾਂ ਝਗੜਾ ਉਠਾਉਣਾ ਨਿਰਾ ਕਮਲ ਹੈ ਜਾਂ ਵਿਤੰਡਾ ਅਰਥਾਤ ਕਪਟ ਨਾਲ ਅਗਲੇ ਨੂੰ ਖੰਡਨ ਕਰਨ ਲਈ ਬੇ-ਦਲੀਲਾ ਬਕਵਾਸ ਹੈ। ਤਾਂਤੇ ਗੁਰਮੁਖੀ ਨੂੰ ਗੁਰੂ ਸਾਹਿਬ ਦੀ ਰਚਨਾ ਮੰਨਣ ਵਿਚ ਕਿਸੇ ਨੂੰ ਭੀ ਸੰਦੇਹ ਨ ਹੋਣ ਕਰ ਕੇ ਇਸ ਦੇ ਬਣਨ ਵਿਚ ਕੋਈ ਝਗੜਾ ਜਾਂ ਪ੍ਰਸ਼ਨ ਹੀ ਨਹੀਂ ਉਠਣਾ ਚਾਹੀਦਾ। ਜਿਸ ਕਰ ਕੇ ਉਕਤ *ਪੱਖ ਹੀ ਅਸਿੱਧ ਹੈ, ਉਸ (ਅਸਿੱਧ ਪੱਖ) ਵਿਚ

---

*ਜਿਥੇ ਸਾਧਜ (ਸਿੱਧ ਕਰਨ ਜੋਗ) ਦਾ ਸੰਸਾ ਉਠੇ ਉਹ ਪੱਖ ਹੁੰਦਾ ਹੈ। ਜੈਸੇ-ਇਕ ਆਖੇ ਕਿ ਅਮਕੀ ਜਗਾ ਅੱਗ ਹੈ, ਦੂਜਾ ਆਖੇ ਅੱਗ ਨਹੀਂ। ਤਾਂ ਉਹ ਜਗਾ, ਜਿਸ ਵਿਚ ਅੱਗ ਦੇ ਹੋਣ ਜਾਂ ਨ ਹੋਣ ਦਾ ਸੰਸਾ ਉਠਿਆ ਹੈ

ਕਿਸੇ ਹੇਤੂ ਜਾਂ ਦ੍ਰਿਸ਼ਟਾਂਤ ਆਦਿ ਦਾ ਅਰੋਪਣਾ ਜਾਂ ਉਸ ਦੇ ਉਲਟ ਕੋਈ ਪ੍ਰਸ਼ਨ ਕਰਨਾ ਨਿਰਾ ਹੀ ਕਮਲ਼ ਹੈ। ਦੂਜਾ ਪੱਖ–ਜੇ ਕਹੋ–ਗੁਰਮੁਖੀ ਲਿਪੀ ਦੀ ਰਚਨਾ ਤਾਂ ਠੀਕ ਗੁਰੂ ਸਾਹਿਬ ਤੋਂ ਹੀ ਹੋਈ ਹੈ, ਪਰ ਇਹ ਉਨ੍ਹਾਂ ਨੇ ਦੂਸੀਆਂ ਲਿਪੀਆਂ (ਨਾਗਰੀ ਜਾਂ ਟਾਕਰੀ ਆਦਿ) ਤੋਂ ਸੋਧ ਕੇ ਅਤੇ ਘਾਟ ਵਾਧ ਕਰ ਕੇ ਹੀ ਬਣਾਈ ਹੈ। ਤਾਂ ਇਹ ਭੀ ਬਿਲਕੁਲ ਅਸ਼ੁੱਧ ਹੈ। ਕਿਉਂਕਿ-(੧) ਪੂਰਬੋਕਤ ਯੁਕਤੀਆਂ ਤੋਂ ਇਹ ਸਿੱਧ ਹੁੰਦਾ ਹੈ ਕਿ ਇਹ ਲਿਪੀ ਗੁਰੂ ਸਾਹਿਬ ਦੀ ਰਚਨਾ ਜਾਂ ਪ੍ਰਕ੍ਰਿਆ (System) ਹੀ ਪ੍ਰਗਟ ਹੋਈ ਸਿੱਧ ਹੁੰਦੀ ਹੈ।

(੨) ਹੋਰ ਲਿਪੀਆਂ ਅਗਿਆਤ ਸਮੇਂ ਅਤੇ ਅਗਿਆਤ ਮਨੁਖਾਂ ਦੀਆਂ ਹੌਲੀ ੨ ਕਾਢਾਂ ਹੁੰਦੀਆਂ ਆਈਆਂ ਹਨ। ਇਸ ਦੀ ਦੇਸ, ਕਾਲ ਆਦਿ ਸਾਮਗ੍ਰੀ ਪ੍ਰਤੱਖ ਹੀ

---

ਉਹ ਥਾਂ 'ਪੱਖ' ਕਹਾਉਂਦਾ ਹੈ। ਓਥੇ ਹੀ ਹੇਤੂ ਰਹਿੰਦਾ ਹੈ। ਜੈਸੇ–ਧੂਆਂ ਹੇਤੂ ਭੀ ਓਸੇ ਜਗ੍ਹਾ ਰਹਿੰਦਾ ਹੈ। ਪਰ ਗੁਰਮੁਖੀ ਲਿਪੀ ਦੀ ਰਚਨਾ ਗੁਰੂ ਸਾਹਿਬ ਤੋਂ ਹੋਣੀ ਸਭ ਦੇ ਨਿਸਚੇ ਵਿਚ ਹੈ। ਇਸ ਲਈ ਇਸ ਲਿਪੀ ਦੀ ਰਚਨਾ 'ਕਿਥੋਂ ਹੋਈ ਜਾਂ ਨ ਹੋਈ' ਇਹ ਪੱਖ ਹੀ ਸਿਧ ਨਹੀਂ ਹੁੰਦਾ। ਅਰਥਾਤ ਜਦੋਂ ਸਭ ਦੇ ਅਨੁਭਵ ਤੋਂ ਸਿਧ ਹੈ ਕਿ ਗੁਰਮੁਖੀ ਗੁਰੂ ਸਾਹਿਬ ਦੇ ਮੁਖਾਰਬਿੰਦ ਤੋਂ ਹੀ ਪ੍ਰਗਟ ਹੋਈ ਤਾਂ ਉਸ ਤੇ ਝਗੜੇ ਦਾ ਥਾਂ (ਪੱਖ) ਖੜਾ ਕਰਨਾ ਮੂਰਖਤਾ ਹੈ।

ਗਿਆਤ ਹੋਣ ਕਰ ਕੇ ਵਿਚਾਰ ਦੇ ਵਿਸ਼ੇ ਨਹੀਂ ਹੈ।

(੩) ਗੁਰੂ ਨਾਨਕ ਦੇਵ ਜੀ ਦਾ ਇਸ ਨੂੰ ਪੰਜ ਬਰਸ ਦੀ ਅਵਸਥਾ ਵਿਚ ਰਚਣਾ ਇਸ ਗਲ ਨੂੰ ਸਿਧ ਕਰਦਾ ਹੈ ਕਿ ਇਹ ਕਿਸ ਦੀ ਸੋਧ (Reformation) ਜਾਂ ਉੱਨਤੀ ਦਾ ਰੂਪ (Developement) ਨਹੀਂ ਹੈ

(੪) ਗੁਰੂ ਜੋਤਿ ਦੂਜੇ ਦੀ ਸਿਖਿਆ ਦੀ ਲੋੜਕੂ ਨ ਹੋਣ ਕਰ ਕੇ ਉਨ੍ਹਾਂ ਦੀ ਰਚਨਾ ਕਿਸੇ ਸੋਚ ਵਿਚਾਰ ਦਾ ਫਲ ਨਹੀਂ ਹੋ ਸਕਦੀ।

(੫) ਗੁਰੂ ਜੋਤਿ ਦੀ ਰਚਨਾ ਪਹਿਲੀ ਅਵਸਥਾ ਤੋਂ ਲੈ ਕੇ ਅੰਤ ਤਕ ਇਕ ਰਸ ਅਤੇ ਇਕੋ ਜਿਹੀ ਹੋਣ ਕਰ ਕੇ ਉਨ੍ਹਾਂ ਦੇ ਆਪਣੇ ਅਨੁਭਵ ਦਾ ਹੀ ਫਲ ਹੈ।

(੬) ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਪੰਜਾਬ ਵਿਚ ਕੋਈ ਸਾਹਿਤਿਕ ਰਚਨਾ ਨ ਹੋਣ ਕਰ ਕੇ ਇਹ ਲਿਪੀ ਕਿਸੇ ਦੀ ਸੋਧ ਜਾਂ ਵਿਚਾਰ ਦਾ ਫਲ ਨਹੀਂ ਹੋ ਸਕਦੀ।

(੭) ਯੂਨਾਨੀਆਂ ਦੇ ਸਮੇਂ ਤੋਂ ਲੈ ਕੇ ਗੁਰੂ ਨਾਨਕ ਦੇਵ ਜੀ ਦੇ ਪ੍ਰਗਟ ਹੋਣ ਅਰਥਾਤ ੧੯੦੦ ਬਰਸ ਦੇ ਸਮੇਂ ਵਿਚ ਪੰਜਾਬ ਵਿਚ ਸੰਸਕ੍ਰਿਤ ਦੀ ਵਿਕਾਸ ਧਾਰਾ ਬਿਲਕੁਲ ਟੁਟ ਚੁਕੀ ਸੀ ਅਤੇ ਯੂਨਾਨੀ ਤੇ ਫਾਰਸੀ ਲਿਪੀਆਂ ਦੀ ਪ੍ਰਵਿਰਤੀ ਹੋ ਜਾਣ ਕਰ ਕੇ ਕਿਸੇ ਨੇ ਇਸ ਲਿਪੀ ਨੂੰ ਨ ਬਣਾਇਆ।

(੮) ਜਿਨ੍ਹਾਂ ੨ ਅੱਖਰਾਂ ਦੀ ਸਦਰਸਤਾ ਨਾਗਰੀ ਆਦਿ ਦੇ ਕਈਆਂ ਅਖਰਾਂ ਨਾਲ ਹੈ, ਉਸ ਵਿਚ ਕੋਈ

ਨਿਮਿੱਤ ਨਹੀਂ ਹੈ। ਕਿੰਤੂ ਉਹ ਘੁਣੇ ਦੇ ਅਖਰਾਂ ਵਾਂਗ ਸ੍ਵਤੇ ਸਿਧ ਹੀ ਹੈ।

(੯) ਜਿਸ ਪ੍ਰਕਾਰ ਘੜੇ ਦੀ ਉਤਪਤੀ ਵਿਚ ਮਿੱਟੀ, ਕੁੰਭਾਰ ਅਤੇ ਡੰਡਾ, ਚੱਕ, ਇਹ ੩ ਪਦਾਰਥ ਨਿਯਮਤ ਕਾਰਣ (ਸ਼ਰਤੀਆ) ਹਨ। ਇਸ ਨੂੰ 'ਪੁਸ਼ਕਲ' ਸਾਮਗਰੀ ਆਖਿਆ ਜਾਂਦਾ ਹੈ। ਜੇ ਇਕ ਭੀ ਕਾਰਣ ਨ ਹੋਵੇ ਤਾਂ ਦੂਜੇ ਨਿਸਫਲ ਜਾਂ ਅਸਿੱਧ ਹੋ ਜਾਂਦੇ ਹਨ। ਉਸੀ ਪਰਕਾਰ ਏਥੇ ਗੁਰਮੁਖੀ ਲਿਪੀ ਰੂਪ ਕਾਰਯ ਦੀ ਨੈਮਿਤਕ ਸਾਮ-ਗਰੀ ਵਿਚੋਂ ਕੋਈ ਭੀ ਕਾਰਣ ਨਹੀਂ। ਅਰਥਾਤ ੧. ਇਸ ਦੇਸ਼ ਵਿਚ, ੨. ਉਸ ਸਮੇਂ ਅਤੇ ੩. ਕਿਸੇ ਵਿਦਵਾਨ ਨੇ ਕੋਈ ਸਾਹਿਤਜਕ ਅੱਖਰ ਨ ਬਣਾਏ, ਜਿਨ੍ਹਾਂ ਤੋਂ ਗੁਰਮੁਖੀ ਲਿਪੀ ਦਾ ਬਣਨਾ ਮੰਨਿਆ ਜਾਵੇ। ਇਸ ਤੋਂ ਉਲਟ ੧. ਗੁਰ-ਮੁਖੀ ਲਿਪੀ ਦੇ ਪ੍ਰਗਟ ਹੋਣ ਵਿਚ ਗੁਰੂ ਜੋਤਿ ਦਾ ਕਰਤਾ ਹੋਣਾ, ੨. ਗੁਰਬਾਣੀ ਦਾ ਲਿਖਿਆ ਜਾਣਾ ਅਤੇ ਗੁਰੂ ਸਾਹਿਬ ਦੇ ਸਮੇਂ ਅਰਥਾਤ ੧੬ਵੀਂ ਸਦੀ ਵਿ: ਦੇ ਆਦਿ ਵਿਚ ਹੀ ਇਸ ਦਾ ਪ੍ਰਗਟ ਹੋਣਾ ਇਹ ੩ ਨਿਯਮਤ ਦ੍ਰਿਸ਼ਟ ਕਾਰਣ ਹਨ। ਇਸ ਦਾ ਖੰਡਨ ਤਰਕ ਵਾਦੀਆਂ ਤੋਂ ੧੦੦ ਜਨਮ ਵਿਚ ਨਹੀਂ ਹੋ ਸਕਦਾ। ਸੋ ਪੂਰਬੋਕਤ ਦ੍ਰਿਸ਼ਟ ਕਾਰਣ ਸਾਮਗਰੀ ਤੋਂ ਬਿਨਾ 'ਸ੍ਵਤੇ ਸਿੱਧ ਭਵਤਵਜਤਾ' ਰੂਪ ਅਦ੍ਰਿਸ਼ਟ ਕਾਰਣ ਭੀ ਸੀ ਜੋ ਸਭ ਤੋਂ ਪ੍ਰਬਲ ਹੈ ਅਤੇ ਜਿਸ ਦਾ ਕਿਵੇਂ ਭੀ ਨਿਖੇਧ ਨਹੀਂ ਹੋ ਸਕਦਾ। ਸੋ ਜੇ ਕਰ ਗੁਰੂ ਸਾਹਿਬ ਤੋਂ ਅਗੋਂ ਹੀ ਇਹ ਲਿਪੀ ਬਣੀ ਹੁੰਦੀ ਤਾਂ 'ੜ' ਅੱਖਰ ਨਵਾਂ ਬਣਾ ਕੇ ਓਹੀ ਮੰਨ ਲਈ

ਜਾਂਦੀ ਤਾਂ ਕੋਈ ਹਾਨੀ ਨਹੀਂ ਸੀ। ਪਰ ਏਹੋ ਇਹ ਗਲ ਨਹੀਂ ਅਰਥਾਤ ਇਹ ਵਰਣਮਾਲਾ ਪੰਜਾਬ ਵਿਚ ਉੱਕੀ ਹੀ ਨਹੀਂ ਸੀ। ਇਸ ਲਈ ਪੂਰਨ ਪੁਰਖ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਪਣੇ ਅਨੁਭਵ ਤੋਂ ਹੀ ਇਸ ਨੂੰ ਪ੍ਰਗਟ ਕੀਤਾ। ਜੋ ਕਿਸੇ ਪ੍ਰਮਾਣ ਰੂਪ ਬ੍ਰਿਤੀ ਦਾ ਕਾਰਨ ਨਹੀਂ। ਕਿੰਤੂ *ਸ੍ਵੈਪ੍ਰਕਾਸ਼ ਸ੍ਵਰੂਪ ਜੋਤਿ ਦਾ ਹੀ ਫਲ ਹੈ।

---

*ਰੂਪ ਆਦਿ ਵਿਸ਼ੇ ਦਾ ਯਥਾਰਥ ਗਿਆਨ ਨੇਤ੍ਰ ਆਦਿ ਪ੍ਰਤਖ ਪਰਮਾਣ (ਬ੍ਰਿਤੀ) ਨਾਲ ਹੁੰਦਾ ਹੈ। ਪਰ ਗੁਰ ਪਰਮੇਸ਼ਰ ਦੀ ਨੇਤ੍ਰ-ਕੰਨ ਆਦਿ ਪਰਮਾਣ ਬ੍ਰਿਤੀ ਨਹੀਂ, ਕਿੰਤੂ ਸ੍ਵਯੰ ਪਰਕਾਸ਼ ਜੋਤੀ ਸ੍ਵਰੂਪ 'ਗੁਰ ਗਮ ਗਿਆਨ' ਅਰਥਾਤ ਸੱਤ ਅਨੁਭਵ ਬ੍ਰਿਤੀ ਹੈ। ਜਿਸ ਨਾਲ ਉਹ ਬਿਨਾਂ ਨੇਤ੍ਰਾਂ ਦੇ ਸਭ ਨੂੰ ਸਭ ਜਗਾ ਵੇਖਦੇ ਹਨ ਅਤੇ ਬਿਨਾਂ ਕੰਨਾਂ ਦੇ ਸਭ ਕੁਝ ਸੁਣਦੇ ਹਨ।

# (੨) ਪੰਜਾਬ ਦੀਆਂ ਲਿਪੀਆਂ

ਕਈ ਪੱਛਮੀ ਵਿਦਿਆ ਦੇ ਸਰਧਾਲੂ ਅਤੇ ਭਾਸ਼ਾ ਤਥਾ ਲਿਪੀ ਦੇ ਤੱਤ ਤੋਂ ਕੋਰੇ ਲੇਖਕ ਉਭੜਵਾਇਆਂ ਵਾਂਗ ਗੁਰਮੁਖੀ ਲਿਪੀ ਸੰਬੰਧੀ ਬਹੁਤ ਸਾਰਾ ਵਰਲਾਪ ਕਰਦੇ ਹੋਏ ਇਹ ਸਿਧ ਕਰਨ ਦਾ ਯਤਨ ਕਰਦੇ ਹਨ ਕਿ ਗੁਰ-ਮੁਖੀ ਲਿਪੀ ਭੀ ਹੋਰਨਾਂ ਵਾਂਗ ਕਿਸੇ ਪੁਰਾਣੀ ਲਿਪੀ—ਭਾਵੇਂ ਉਹ ਬ੍ਰਹਮੀ, ਭਾਵੇਂ ਲੰਡੇ ਅਥਵਾ ਟਾਕਰੀ ਹੋਵੇ, ਵਿਚੋਂ ਸਨੇ ਸਨੇ ਬਦਲਦੀ ਹੋਈ ਬਹੁਤ ਚਿਰ ਪਿਛੋਂ ਬਣ ਗਈ ਹੈ ਅਤੇ ਇਸ ਨੂੰ ਕਿਸੇ ਇਕ ਵਿਯਕਤੀ ਨੇ ਕਿਸੇ ਇਕੋ ਸਮੇਂ ਨਹੀਂ ਬਣ ਇਆ। ਅਸੀਂ ਉਨ੍ਹਾਂ ਦੇ ਕਥਨ ਦਾ ਥੋੜ੍ਹੇ ਸ਼ਬਦਾਂ ਵਿਚ ਅਨੁਵਾਦ ਕਰਦ ਹੋਏ ਉਨ੍ਹਾਂ ਦੇ ਅਗਿ-ਆਨ ਨੂੰ ਇਉਂ ਦੂਰ ਕਰਦੇ ਹਾਂ ਇਸ ਪੱਖ ਦਾ ਇਕ ਹਾਮੀ ਇਉਂ ਪੂਰਬ ਪੱਖ ਉਠਾਉਂਦਾ ਹੈ—

ਪੂ: ਪੰਜਾਬ ਵਿਚ ਪ ਲਿਪੀਆਂ ਪਰਚਲਿਤ ਹਨ—

(੧) ਟਾਕਰੀ—ਕਾਂਗੜੇ ਲਾਗੇ।

(੨) ਲੰਡੇ ਜਾਂ ਮਹ ਜਨੀ।

(੩) ਕਸ਼ਮੀਰੀ ਅਰਥਾਤ ਸਾਰਦਾ।

(੪) ਦੇਵ ਨਾਗਰੀ—ਸਾਸਤ੍ਰੀ (ਦਿੱਲੀ ਵਲ)

(੫) ਮੱਧ ਪੰਜਾਬ ਵਿਚ ਗੁਰਮੁਖੀ ਜਾਂ ਪੰਜਾਬੀ।

ਉੱਤਰ:—(੧) ਟਾਕਰੀ ਅਤੇ ਲੰਡੇ ਸਾਹਿਤ੍ਯਕ ਲਿਪੀਆਂ ਨਹੀਂ ਹਨ। ਇਨ੍ਹਾਂ ਵਿਚ ਕੋਈ ਪੁਸਤਕ ਅਜ ਤਕ ਨਹੀਂ

ਲਿਖੀ ਗਈ। ਇਸ ਗਲ ਨੂੰ ਪੂਰਬ ਪੱਖੀ ਆਪ ਭੀ ਮੰਨਦੇ ਹਨ। ਇਸ ਲਈ ਅਜੇਹੀਆਂ ਗੁਆਰੂ ਅਤੇ ਨਿਕੰ-ਮੀਆਂ ਲੀਕਾਂ ਤੋਂ ਗੁਰਮੁਖੀ ਦੀ ਉਤਪਤੀ ਜਾਂ ਸਦਰਸਤਾ ਆਖਣੀ ਇਸ ਦਾ ਨਿਰਾਦਰ ਕਰਨਾ ਹੈ ਅਤੇ ਕਿਸੇ ਨਾਤੇ ਭੀ ਅਸੀਂ ਇਨ੍ਹਾਂ ਲਿਪੀਆਂ ਨੂੰ 'ਪ੍ਰਚਲਿਤ ਲਿਪੀਆਂ" ਦਾ ਦਰਜਾ ਭੀ ਨਹੀਂ ਦੇ ਸਕਦੇ। ਸਗੋਂ ਟਾਕਰੀ ਕਿਤੇ ਪਹਾੜਾਂ ਵਿਚ ਹੋਣ ਕਰ ਕੇ ਬ੍ਰਾਹਮੀ ਆਦਿ ਵਾਂਗ ਮੁਰਦਾ ਜਾਂ ਮਰੀ-ਮੁਕੀ ਅਥਵਾ ਥੱਕੀ-ਟੁਟੀ ਲਿਪੀ ਹੋਣ ਕਰ ਕੇ ਕਿਸੇ ਭੀ ਲਿਪੀ ਦਾ ਮੂਲ ਨਹੀਂ ਹੋ ਸਕਦੀ ਅਤੇ ਲੰਡਿਆਂ ਦੇ ਪਹਿਲੇ ਆਕਾਰ ਉਸੇ ਟਾਕਰੀ ਦਾ ਰੂਪ ਸਨ, ਵਰਤ-ਮਾਨ ਲੰਡੇ ਸਗੋਂ ਗੁਰਮੁਖੀ ਲਿਪੀ ਦੇ ਬਣਨ ਤੋਂ ਭੀ ਪਿਛੋਂ ਬਣੇ ਹਨ। ਇਸ ਕਰ ਕੇ ਇਨ੍ਹਾਂ ਤੋਂ ਗੁਰਮੁਖੀ ਅਖਰਾਂ ਦੀ ਉਤਪਤੀ ਆਖਣੀ ਮੂਰਖਤਾ ਹੈ।

(ਅ) ਸਾਰਦਾ ਕਸ਼ਮੀਰ ਵਿਚ ਪਰਚਲਿਤ ਸੀ ਅਤੇ ਹੁਣ ਭੀ ਹੈ। *ਪੁਰਾਣੇ ਸਮੇਂ ਵਿਚ ਇਸ ਦਾ ਪੰਜਾਬ ਨਾਲੋਂ ਉੱਕਾ ਹੀ ਸੰਬੰਧ ਟੁਟ ਚੁਕਿਆ ਸੀ, ਜਿਸ ਕਰ ਕੇ

---

*ਜੋ ਲੋਕ ਸਾਰਦਾ ਨੂੰ ੬੦੦ ਈ: ਦੇ ਲਗਪਗ ਬਣੀ ਮੰਨਦੇ ਹਨ। ਉਨ੍ਹਾਂ ਨੂੰ ਪੁਛੋ ਕਿ ਵੇਦ ਸ਼ਾਸਤ੍ਰ ਕਿਹੜੀ ਲਿਪੀ ਵਿਚ ਸਨ? ਇਹ ਸਰਸ੍ਵਤੀ ਪਰ ਬਣੀ ਅਤੇ ਕਸ਼ਮੀਰ ਵਿਚ ਵਧੀ ਅਤੇ ਰਹੀ। ਇਸੇ ਦਾ ਰੂਪਾਂਤਰ ਬਨਾਰਸ ਦੀ ਲਿਪੀ ਸੀ। ਪੰਜਾਬ ਵਿਚ ਇਹ ਦੋਵੇਂ ਹੀ ਪਰਚਲਿਤ ਨਹੀਂ ਸਨ।

ਇਸ ਦਾ ਪੰਜਾਬ ਵਿਚ ਪਰਚਲਿਤ ਹੋਣਾ ਨਹੀਂ ਮੰਨਿਆ ਜਾ ਸਕਦਾ। ਇਸ ਦਾ ਪਰਤੱਖ ਸਬੂਤ ਇਹ ਹੈ ਕਿ ਸਾਰਦਾ ਲਿਪੀ ਵਿਚ ਲਿਖੀ ਹੋਈ ਪੰਜਾਬੀ ਬੋਲੀ ਦੀ ਕੋਈ ਭੀ ਪੁਸਤਕ ਤੁਸੀਂ ਨਹੀਂ ਵਿਖਾ ਸਕਦੇ।

(ੲ) ਇਹੋ ਗਲ ਸਾਸਤ੍ਰੀ ਜਾਂ ਦੇਵ ਨਾਗਰੀ ਦੇ ਸੰਬੰਧ ਵਿਚ ਆਖ ਸਕਦੇ ਹਾਂ। ਅਰਥਾਤ ਇਹ ਅੱਖਰ ੧੬ਵੀਂ ਸਦੀ ਈ: ਤੋਂ ਪਹਿਲਾਂ ਪੰਜਾਬ ਵਿਚ ਉਕੇ ਹੀ ਨਹੀਂ ਆਏ, ਦਿੱਲੀ ਤੋਂ ਪਰੇ ਯੂ. ਪੀ ਅਤੇ ਰਾਜਪੂਤਾਨੇ ਵਿਚ ਹੀ ਸੀ। ਉਹ ਭੀ ਸੰਸਕ੍ਰਿਤ ਦੀਆਂ ਪਾਠਸ਼ਾਲਾਂ ਜਾਂ ਸ਼ਹਿਰਾਂ ਦੇ ਚੋਣਵੇਂ ਵਿਦਵਾਨਾਂ ਦੀਆਂ ਪੁਸਤਕਾਂ ਦੇ ਅੰਦਰ ਹੀ ਬੰਦ ਸੀ। ਪੂਰਬ ਪੱਖੀ ਦੇ ਲਿਖਣ ਤੋਂ ਇਹ ਭੀ ਪਰਤੀਤ ਹੁੰਦਾ ਹੈ ਕਿ ਆਪ ਨੂੰ ਪੂਰਬੀ ਪੰਜਾਬ ਦੀ ਭਾਸ਼ਾ ਅਤੇ ਲਿਪੀ ਸੰਬੰਧੀ ਕੁਝ ਭੀ ਪਤਾ ਨਹੀਂ ਹੈ। ਨਹੀਂ ਤਾਂ ਇਉਂ ਨਾ ਆਖਦੇ ਕਿ "ਮੱਧ ਪੰਜਾਬ ਦੀ ਭਾਸ਼ਾ ਤੇ ਲਿਪੀ ਗੁਰਮੁਖੀ ਜਾਂ ਪੰਜਾਬੀ ਸੀ" ਜਾਂ ਉਨ੍ਹਾਂ ਦੇ ਕਥਨ ਤੋਂ ਬਮਲੂਮਾ ਹੀ ਇਉਂ ਸਿਧ ਹੋ ਗਿਆ ਕਿ ਮੱਧ ਪੰਜਾਬ ਤੋਂ ਛੁਟ ਰਹਿੰਦੇ ਪੰਜਾਬ ਵਿਚ ਨਾਗਰੀ ਦੀ ਪ੍ਰਵਿਰਤੀ ਸੀ, ਜੋ ਕਿ ਉਨ੍ਹਾਂ ਦੇ ਮੂਲ ਸਿਧਾਂਤ ਨੂੰ ਖੰਡਿਤ ਕਰਿ ਦਿੰਦੀ ਹੈ।

(ਸ, ਮੱਧ ਪੰਜਾਬ ਵਿਚ ਗੁਰਮੁਖੀ ਦਾ ਵਰਤਿਆ ਜਾਣਾ ੧੫ਵੀਂ ਸਦੀ ਈ: ਅਰਥਾਤ ਸ੍ਰੀ ਗੁਰੂ ਨਾਨਕ ਦੇਵ ਦੇ ਸਮੇਂ ਤੋਂ ਤਾਂ ਸਿਧ ਹੀ ਹੈ, ਪਰ ਜੇ ਉਸ ਤੋਂ ਪਹਿਲੋਂ ਇਸ ਦੀ ਵਰਤੋਂ ਆਖੋਂ ਤਾਂ 'ਸੂਰਜ ਨੂੰ ਕੁਨਾਲੀ ਵਿਚ ਢਕਣ' ਤੋਂ ਬਿਨਾਂ ਇਸ ਕਥਨ ਨੂੰ ਹੋਰ ਕੀ ਪਦਵੀ ਦੇ

ਸਕਦੇ ਹਾਂ । ਹਾਂ–ਜੈਸੇ ਕਿ ਆਪ ਲਿਖਦੇ ਹਨ ਕਿ ਅਲਬਰੂਨੀ (੧੧ਵੀਂ ਸਦੀ ਈ:) ਲਿਖਦਾ ਹੈ ਕਿ ਸਿੰਧ ਵਿਚ 'ਅਰਧ ਨਾਗਰੀ' ਲਿਪੀ ਸੀ, ਜੋ ਨਾਗਰੀ ਅਤੇ ਖਰੋ-ਸਤੀ ਦੇ ਮੇਲ ਤੋਂ ਪੈਦਾ ਹੋਈ। ਇਸ ਤੋਂ ਤਾਂ ਇਹੋ ਸਿਧ ਹੁੰਦਾ ਹੈ ਕਿ ਸਿੰਧ ਵਿਚ ਤਾਂ ਕੋਈ ਲਿਪੀ ਜ਼ਰੂਰ ਸੀ ਪਰ ਪੰਜਾਬ ਦੀ ਕਿਸੇ ਕੂੰਟ ਵਿਚ ਭੀ ਹੋਈ ਪੁਰਾਣੀ ਲਿਪੀ ਜਾਂ ਗੁਰਮੁਖੀ ਵਰਗੀ ਕੋਈ ਲਿਪੀ ਨਹੀਂ ਸੀ। ਇਸ ਦੀ ਸਿਧੀ ਆਪ ਦੇ ਹੋਰ ਕਥਨ ਤੋਂ ਹੀ ਹੁੰਦੀ ਹੈ। ਜੈਸਾ ਕਿ ਆਪ ਲਿਖਦੇ ਹਨ–ਵਰਤਮਾਨ ਗੁਰਮੁਖੀ ਅੱਖਰਾਂ ਤੋਂ ਪਹਿਲਾਂ ਕਿਸੇ ਲਿਪੀ ਵਿਚ (ਪੰਜਾਬ ਵਿਚ) ਕੋਈ ਪੁਸਤਕ ਨਹੀਂ ਲਿਖੀ ਗਈ । "ਜੇ ਕੋਈ ਲਿਖੀ ਹੁੰਦੀ ਤਾਂ ਨਵੀਂ ਬਣਾਉਣ ਦੀ ਕੀ ਲੋੜ ਸੀ ?" ਪਰ ਅਗੇ ਜਾ ਕੇ ਆਪ ਆਪਣਾ ਮੂਲ ਪੱਖ ਗਿਰਦਾ ਸਮਝ ਕੇ ਚਾਲਾਕੀ ਨਾਲ ਝੂਠ ਦਾ ਨੂੰਮਣਾ ਇਉਂ ਦਿੰਦੇ ਹਨ– "ਸ਼ਾਇਦ ਹੋਰ ਕੋਈ ਪੁਸਤਕ ਹੋਵੇ ਭੀ," ਵਾਹ ਜੀ, ਲੇਖਕ ਦੀ ਲਿਆਕਤ !

ਫੇਰ ਆਪ ਲਿਖਦੇ ਹਨ ਕਿ ਪੰ: ਗੌਰੀ ਸ਼ੰਕਰ ਨੇ ਨਾਗਰੀ ਨਾਲ ਮਿਲਦੀ ਜੁਲਦੀ ਕੋਈ ਲਿਪੀ ਮੰਨੀ ਹੈ ਅਤੇ ਨਾਗਰੀ ਨਾਲ ਗੁਰਮੁਖੀ ਅੱਖਰ ਬਹੁਤੇ ਮਿਲਦੇ ਹਨ । ਇਸ ਲਈ ਸੰਸਕ੍ਰਿਤ ਤੋਂ ਬਣੀ ਹੋਈ ਨਾਗਰੀ ਤੋਂ ਪੰਜਾਬੀ-ਗੁਰਮੁਖੀ ਅੱਖਰ ਬਣਾਏ ਗਏ ਹਨ । ਭਾਵੇਂ ਲੰਡੇ ਭੀ ਗੁਰੂ ਅੰਗਦ ਸਾਹਿਬ ਤੋਂ ਪਹਿਲਾਂ ਪ੍ਰਚਲਿਤ ਸਨ, ਪਰ ਉਹ ਲਗ ਹੀਨ ਸਨ, ਤਾਂ ਤੇ ਨਾਗਰੀ ਤੋਂ ਹੀ ਇਸ ਦੀ

ਉਤਪਤੀ ਮੰਨਣੀ ਠੀਕ ਹੈ। ਪੰਡਿਤ ਜੀ ਦਾ ਇਹ ਲੇਖ ਭੀ ਬਿਲਕੁਲ ਅਸ਼ੁੱਧ ਹੈ, ਕਿਉਂਕਿ ਪਹਿਲਾਂ ਤਾਂ ਸਿੱਧ ਤੋਂ ਬਿਨਾਂ 'ਅਰਧ ਨਾਗਰੀ' ਆਦਿ ਕੋਈ ਲਿਪੀ ਪੰਜਾਬ ਵਿਚ ਸਿੱਧ ਨਹੀਂ ਹੁੰਦੀ, ਭਾਵੇਂ ਸੈਂਕੜੇ ਗੌਰੀ ਸ਼ੰਕਰ ਅਤੇ ਹਜ਼ਾਰਾਂ ਜੀ: ਬੀ: ਸਿੰਘ ਜ਼ੋਰ ਲਾ ਲੈਣ। ਦੂਜੇ ਨਾਗਰੀ ਜਾਂ ਬ੍ਰਹਮੀ ਆਦਿ ਨਾਲ ਵਰਤਮਾਨ ਗੁਰਮੁਖੀ ਅੱਖਰ ਬਹੁਤੇ ਮਿਲਦੇ ਭੀ ਨਹੀਂ। ਤੀਜੇ ਮਹਾਜਨੀ ਜਾਂ ਲੰਡੇ ਭੀ ਉਸ ਸਮੇਂ (ਗੁਰੂ ਸਾਹਿਬ ਤੋਂ ਪਹਿਲਾਂ) ਵਿੱਦਿਆ ਦੀ ਸਰਬ ਵਿਆਪਕਤਾ ਨ ਹੋਣ ਦੇ ਕਾਰਣ ਸਾਧਾਰਣ ਜਨਤਾ ਵਿਚ ਅਪ੍ਰਸਿਧ ਹੀ ਸਨ। ਉਹ ਭੀ ਘਰੋਗੀ ਲੇਖੇ ਪੱਤੇ ਲਈ ਹਰੇਕ ਨਗਰ ਦੇ ਆਪੋ ਆਪਣੇ ਅਤੇ ਸਾਹਿਤਜ ਲਿਖਣ ਦੇ ਅਯੋਗ ਸਨ। ਚਉਥੇ ਸਭ ਤੋਂ ਵਡੀ ਗਲ ਇਹ ਹੈ ਕਿ ਵਰਤਮਾਨ ਦੇ ਪੰਜਾਬੀ ਲੰਡੇ ਗੁਰਮੁਖੀ ਤੋਂ ਪਿਛੋਂ ਦੇ ਬਣੇ ਸਿਧ ਹੁੰਦੇ ਹਨ। ਇਸ ਦਾ ਸਬੂਤ ਇਹ ਹੈ ਕਿ ਗੁਰਮੁਖੀ ਸਾਹਿਤਜ ਤੋਂ ਪਹਿਲਾਂ ਕਿਸੇ ਲਿਪੀ ਵਿਚ ਭੀ ੳ, ਅ, ੲ, ਦਾ ਅੱਖਰ ਕ੍ਰਮ ਨਹੀਂ ਹੈ ਅਤੇ ਲੰਡਿਆਂ ਦਾ 'ੜ' ਅੱਖਰ ਭੀ ਗੁਰਮੁਖੀ ਦੀ ਰੀਸ 'ਡ' ਹੇਠ ਲਕੀਰ ਲਾ ਕੇ ਬਣਾਇਆ ਗਿਆ ਹੈ ਅਤੇ ਰ੍ਰਿ ਤਥਾ ਲ੍ਰਿ ਆਦਿ ਕਈ ਅੱਖਰ ਗੁਰਮੁਖੀ ਦੇ ਅਨੁਸਾਰੀ ਹੋਣ ਕਰ ਕੇ ਛਡੇ ਗਏ ਹਨ। ਮੁਕਦੀ ਗਲ—ਜੋ ਭੀ ਭੇਦ ਲੰਡਿਆਂ ਅਤੇ ਨਾਗਰੀ ਵਿਚ ਦਿਖਾਈ ਦਿੰਦਾ ਹੈ, ਉਹਦਾ ਕਾਰਣ ਗੁਰਮੁਖੀ ਲਿਪੀ ਦਾ ਪਿਛਲਗਪਣਾ ਹੀ ਹੈ। ਤਾਂ ਤੇ ਗੁਰਮੁਖੀ ਨੂੰ ਨਾਗਰੀ ਵਿਚੋਂ ਹੋਈ ਮੰਨਣਾ ਭੁੱਲ ਅਤੇ ਲੰਡਿਆਂ ਵਿਚੋਂ ਬਣੀ ਮੰਨਣਾ ਨਿਰਾ ਕਮਲ਼ ਹੈ।

ਕਈ ਬੇਖਬਰ ਅਤੇ ਈਰਖਾਲੂ ਲਿਖਾਰੀ ਕਈ ਵਾਰ ਇਹ ਆਖ ਦਿੰਦੇ ਹਨ ਕਿ ਗੁਰੂ ਸਾਹਿਬ ਨੇ ਪਹਿਲਾਂ ਹਿੰਦੀ ਜਾਂ ਨਾਗਰੀ ਅਖਰਾਂ ਵਿਚ ਗੁਰਬਾਣੀ ਲਿਖੀ ਸੀ, ਪਿਛੋਂ ਉਸੇ ਨੂੰ ਸੋਧ ਕੇ ਗੁਰਮੁਖੀ ਬਣਾਈ ਗਈ; ਇਹ ਭੀ ਕੋਰਾ ਬਕਵਾਸ ਹੈ। ਕਿਉਂਕਿ ਗੁਰਮੁਖੀ ਤੋਂ ਪਹਿਲਾਂ ਕੋਈ ਐਸੀ ਗੁਰਬਾਣੀ ਦੀ ਸੈਂਚੀ ਨਹੀਂ ਮਿਲਦੀ ਜਿਸ ਵਿਚ ਪਹਿਲੀ ਪਾਤਸ਼ਾਹੀ ਦੀ ਬਾਣੀ ਨਾਗਰੀ ਜਾਂ ਕਿਸੇ ਹਿੰਦੀ ਲਿਪੀ ਵਿਚ ਲਿਖੀ ਗਈ ਹੋਵੇ। ਏਥੇ ਜੀ: ਬੀ: ਸਿੰਘ ਭੀ ਆਖਦਾ ਹੈ ਕਿ ਸਿਖਾਂ ਤੋਂ ਪਹਿਲਾਂ ਕੋਈ ਪੰਜਾਬੀ ਵਿਚ ਲਿਖੀ ਪੁਸਤਕ ਮਿਲਦੀ ਨਹੀਂ। ਸਿਲਾ ਲੇਖਾਂ ਵਿਚ ਭੀ ਪੰਜਾਬੀ ਅਖਰ ਨਹੀਂ। ਪਰ ਗੁਰੂ ਅੰਗਦ ਦੇਵ ਜੀ ਤੋਂ ਪਹਿਲਾਂ ਕੋਈ ਲਿਪੀ ਜ਼ਰੂਰ ਸੀ ਜਿਸ ਵਿਚ 'ਪੱਟੀ ਲਿਖੀ' ਆਦਿ ਬਾਣੀ ਲਿਖੀ ਗਈ ਸੀ।

ਉਤਰ—ਨਿਗਾ ਤੋਂ ਅੰਨ੍ਹੇ ਦਾ ਤਾਂ ਉਪਾਉ ਹੋ ਜਾਂਦਾ ਹੈ, ਪਰ ਹਿਆਉਂ ਦੇ ਅੰਨ੍ਹੇ ਦਾ ਕੋਈ ਚਾਰਾ ਨਹੀਂ। ਬੜੇ ਅੰਨ੍ਹੇਰ ਦੀ ਗਲ ਹੈ ਕਿ ਆਪ ਨੂੰ ਖੋਜੀ ਅਤੇ ਵਿਦ-ਵਾਨ ਲੇਖਕ ਮੰਨਣ ਵਾਲਾ ਇਹ ਜਾਣਦਾ ਅਤੇ ਆਖਦਾ ਹੋਇਆ ਕਿ ਸਿਖਾਂ ਤੋਂ ਪਹਿਲਾਂ ਕੋਈ ਭੀ ਪੁਸਤਕ ਪੰਜਾਬੀ ਵਿਚ ਭਾਵ ਕਿਸੇ ਭੀ ਲਿਪੀ ਵਿਚ ਪੰਜਾਬੀ ਪੁਸਤਕ ਲਿਖੀ ਨਹੀਂ ਮਿਲਦੀ, ਅਤੇ ਇਹ ਦੇਖਦਾ ਅਤੇ ਜਾਣਦਾ ਹੋਇਆ ਕਿ ਗੁਰੂ ਅੰਗਦ ਸਾਹਿਬ ਤੋਂ ਪਹਿਲਾਂ 'ਪੱਟੀ ਲਿਖੀ' ਵਾਲੀ ਬਾਣੀ ਗੁਰਮੁਖੀ ਅੱਖਰਾਂ ਤੋਂ ਬਿਨਾਂ ਹੋਰਨੀ ਅਖਰਾਂ ਵਿਚ ਕਿਤੇ ਨਹੀਂ ਮਿਲਦੀ, ਫੇਰ ਭੀ ਬਕ ਦਿੰਦਾ

ਹੈ ਕਿ ਗੁਰੂ ਅੰਗਦ ਸਾਹਿਬ ਤੋਂ ਪਹਿਲਾਂ ਕੋਈ ਲਿਪੀ ਜ਼ਰੂਰ ਸੀ" ਅਤੇ ਉਪਰ ਇਹ ਭੀ ਲਿਖ ਆਇਆ ਹੈ ਕਿ "ਸ਼ਾਇਦ ਹੋਵੇ" ਅਜੇਹੀ ਖੋਜ ਭਰੀ ਲਿਖਤ ਅਤੇ ਯੁਕਤੀ ਨੂੰ ਕਿਥੇ ਥਾਂ ਹੈ ਜੋ ਪੈਰ ਤੇ ਸ਼ੰਸੇ, ਵਿਪਰਯ ਅਤੇ ਅਗੇ ਪਿਛੇ ਦੇ ਵਿਰੋਧੀ ਕਥਨਾਂ ਨਾਲ ਭਰੀ ਪਈ ਹੋਵੇ। ਪਾਠਕ ਜਨ ਅਪ ਹੀ ਸਮਝ ਸਕਦੇ ਹਨ।

੨. ਪ੍ਰ:-ਜੀ: ਬੀ: ਸਿੰਘ ਕਈਆਂ ਲਿਪੀਆਂ ਦੇ ਚਿਤ੍ਰ ਦੇ ਕੇ ਲਿਖਦਾ ਹੈ ਕਿ ਨਾਗਰੀ ਨਾਲੋਂ ਟਾਕਰੀ ਨਾਲ ਗੁਰਮੁਖੀ ਅਖਰ ਵਧੇਰੇ ਮਿਲਦੇ ਹਨ, ਇਸ ਲਈ ਗੁਰਮੁਖੀ ਦਾ ਜਨਮ ਟਾਕਰੀ ਚੋਂ ਹੋਇਆ ਪ੍ਰਤੀਤ ਹੁੰਦਾ ਹੈ।

ਉਤਰ-ਇਸ ਗਲ ਦਾ ਨਿਰਣਯ ਚਿਤ੍ਰਾਂ ਦੀ ਵਿਚਾਰ ਕਰਨ ਤੋਂ ਸਾਫ ਸਾਫ ਟਾਕਰੀ ਦੇ ਵਿਰੁਧ ਹੁੰਦਾ ਹੈ, ਜੋ ਇਸ ਟ੍ਰੈਕਟ ਦੇ ਅੰਤ ਵਿਚ ਦਿਤੇ ਗਏ ਹਨ। ਦੂਜੇ ਆਪ ਲਿਖਦੇ ਹਨ ਕਿ ਸਾਰਦਾ ਨਾਲ ਗੁਰਮੁਖੀ ਦੇ ੭ ਅੱਖਰ ਸਾਂਝੇ ਅਤੇ ੧੨ ਮਿਲਦੇ ਹੋਣ ਕਰ ਕੇ ਸਾਰਦਾ ਨੂੰ ਗੁਰਮੁਖੀ ਬਹੁਤੀ ਨੇੜੇ ਹੈ। ਤਾਂ ਹੀ 'ਗ੍ਰੀਅਰਸਨ' ਨੇ ਗੁਰ-ਮੁਖੀ ਨੂੰ ਸਾਰਦਾ ਵਿਚੋਂ ਨਿਕਲੀ ਮੰਨਿਆ ਹੈ।

ਉਤਰ-ਲੇਖਕ ਦੇ ਇਸ ਕਥਨ ਤੋਂ ਇਹ ਸਿਧ ਹੋ ਗਿਆ ਕਿ ਆਪ ਗੁਰਮੁਖੀ ਦੇ ਟਾਕਰੀ ਨਾਲੋਂ 'ਸਾਰਦਾ' ਤੋਂ ਪੈਦਾ ਹੋਣ ਦੇ ਵਧੇਰੇ ਸਰਧਾਲੂ ਹਨ। ਜਿਸ ਦਾ ਸਿੱਟਾ ਇਹ ਭੀ ਨਿਕਲਦਾ ਹੈ ਕਿ ਆਪ ਗੁਰਮੁਖੀ ਦੀ ਉਤਪਤੀ ਨੂੰ ਨਾਗਰੀ ਤੋਂ ਰੋਕਦੇ ੨ 'ਟਾਕਰੀ' ਤੋਂ ਭੀ ਖੁਆ ਬੈਠੇ ਹਨ। ਤਾਂ ਤੇ ਆਪ ਦੇ ਕਥਨ ਦੇ ਕਿਤੇ ਭੀ ਪੈਰ

ਨਹੀਂ ਲਗਦੇ।

੩. ਪ੍ਰ:—ਅਗੇ ਜੀ: ਬੀ: ਸਿੰਘ ਫੇਰ ਲਿਖਦੇ ਹਨ—"**ਜੇ ਕੋਈ ਪੁਰਾਣੇ ਅੱਖਰ** ਏਸ ਦੇਸ ਵਿਚ ਹੋਣਗੇ ਤਾਂ ਉਨ੍ਹਾਂ ਤੋਂ ਪਹਿਲਾਂ ਜ਼ਰੂਰ ਇਕ ਪਾਸੇ ਦੇਵ ਨਾਗਰੀ ਦੀ ਵਡੀ ਵਡੇਰੀ ਲਿਪੀ ਬਣੀ, ਦੂਜੇ ਪਾਸੇ ਪੰਜਾਬ ਦੀਆਂ ਉਪਰੋਕਤ ੩ ਲਿਪੀਆਂ ਬਣੀਆਂ। ਜਿਨ੍ਹਾਂ ਵਿਚੋਂ ਇਕ ਤੋਂ 'ਟਾਕਰੀ' ਅਤੇ ਗੁਰਮੁਖੀ, ਦੂਜੀ ਵਿਚੋਂ ਸਾਰਦਾ। ਇਨ੍ਹਾਂ ਦੀ ਵਡੀ ਅਤੇ ਨਾਗਰੀ ਦੀ ਵਡੇਰੀ—ਦੋਵੇਂ ਭੈਣਾਂ ਸਨ।

ਉੱਤਰ—ਇਸ ਦਾ ਆਸ਼ਾ ਹੈ ਕਿ ਗੁਰਮੁਖੀ ਦੇ ਮੂਲ ਕੋਈ ਪੁਰਾਣੇ ਅੱਖਰ ਭਾਵੇਂ ਸਿਧ ਤਾਂ ਨਹੀਂ ਹੋ ਸਕਦੇ, ਪਰ ਤੁਸੀਂ ਕਲਪ ਲਵੋ ਕਿ ਕੋਈ ਪੁਰਾਣੀ ਲਿਪੀ ਜ਼ਰੂਰ ਹੋਵੇਗੀ। ਜਿਸ ਵਿਚੋਂ ਸਾਰਦਾ, ਨਾਗਰੀ ਤੇ ਟਾਕਰੀ ਆਦਿ ਨਿਕਲੀਆਂ ਹੋਣਗੀਆਂ ਅਤੇ ਉਸ ਵਿਚੋਂ ਹੀ ਟਾਕਰੀ ਦੇ ਨਾਲ ਲਗਦੀ ਗੁਰਮੁਖੀ ਨੂੰ ਭੀ ਉਸ ਵਿਚੋਂ ਨਿਕਲੀ ਮੰਨ ਲਵੋ। ਹੁਣ ਸੋਚੋ ਕਿ ਜਦੋਂ ਨਾਗਰੀ ਆਦਿ ਦੀ ਮੂਲ ਲਿਪੀ ਦੀ ਹੋਂਦ ਵਿਚ ਹੀ ਆਪ ਨੂੰ ਸੰਦੇਹ ਹੈ ਤਾਂ ਉਨ੍ਹਾਂ ਦੇ ਨਾਲ ਲਗਦੀ ਗੁਰਮੁਖੀ ਦੀ 'ਵਡੀ ਵਡੇਰੀ' ਕਿਥੋਂ ਲਿਆਉਗੇ? ਇਹ ਤਾਂ ਉਹ ਗਲ ਹੋਈ ਕਿ ਫਲਾਣੇ ਅੰਨ੍ਹੇ ਨੂੰ ਅੰਨ੍ਹੇਰੇ ਵਿਚ ਬਹੁਤ ਦੂਰ ਦੀ ਸੁਝਦੀ ਹੈ। ਏਸ ਕਹਾਉਤ ਅਨੁਸਾਰ ਆਪ ਦੀ ਇਹ ਕਲਪਣਾ ਉੱਕੀ ਹੀ ਥੋਥੀ ਅਤੇ ਯੁਕਤੀ ਹੀਨ ਹੈ। ਭਲਾ ਦਸੋ ਇਸ ਕਥਨ ਦਾ ਕੀ ਮੁੱਲ ਹੈ?

੪. ਪ੍ਰ:—ਅਗੇ ਆਪ ਇਉਂ ਉਚਰਦੇ ਹਨ—"ਕਈਆਂ ਨੇ ਕਾਂਗੜੇ ਦੀ ਲਿਪੀ ਨਾਲ ਮਿਲਦੀ ਜਾਣ ਕੇ ਗੁਰਮੁਖੀ ਦੇ ਨਵੀਂ ਬਣਨ ਵਿਚ ਸ਼ੱਕ ਕੀਤਾ ਹੈ।" ਇਹਦਾ ਭਾਵ ਇਹ ਹੈ ਕਿ ਆਪ ਕਾਂਗੜੇ ਦੀ ਟਾਕਰੀ ਤੋਂ ਗੁਰਮੁਖੀ ਦੇ ਬਣਨ ਵਿਚ "ਕਈਆਂ ਵਾਂਗ" ਸੰਸੇਵਾਦੀ ਹੀ ਹਨ। ਪੱਕਾ ਨਿਸਚਾ ਨਹੀਂ ਰਖਦੇ, ਜੋ ਆਪ ਦੇ ਪੂਰਬੋਕਤ ਕਥਨ ਤੋਂ ਭੀ ਸਿੱਧ ਹੁੰਦਾ ਹੈ, ਜੈਸਾ ਕਿ ਆਪ ਨੇ ਗੁਰ-ਮੁਖੀ ਨੂੰ ਟਾਕਰੀ ਦੀ ਭੈਣ ਦਸਿਆ ਹੈ। ਪਰ ਅੰਤ ਨੂੰ ਆਪ ਫਿਰ ਦਰਸ਼ਨ ਕਰਾ ਕੇ ਟਾਕਰੀ ਤੋਂ ਗੁਰਮੁਖੀ ਦੇ ਬਣਨ ਦਾ ਸਿਧਾਂਤ ਨਿਸਚੇ ਕਰਦੇ ਹਨ, ਜੋ 'ਪ੍ਰਤਿਗਿਆ ਵਿਰੋਧ' ਨਾਮੇ ਨਿਗ੍ਰਹ ਅਸਥਾਨ ਵਿਚ ਆ ਜਾਣ ਕਰ ਕੇ 'ਅਪਸਿੱਧਾਂਤ' ਹੈ।

੫. ਪ੍ਰ:—ਆਪ ਲਿਖਦੇ ਹਨ ਕਿ ਹੇਠ ਲਿਖੇ ਅੱਖਰ ਟਾਕਰੀ ਨਾਲ ਨਹੀਂ ਮਿਲਦੇ—"ਅ, ੲ, ਙ, ਝ, ਣ, ਨ, ਥ, ਸ ਅਤੇ ੜ। 'ਸ' ਸਿਲਾ ਲੇਖਾਂ ਵਿਚ ਭੀ ਸਾਰਦਾ ਨਾਲ ਮਿਲਦਾ ਹੈ।

ਉ:-ਇਸ ਤੋਂ ਇਹ ਸਿੱਧ ਹੋਇਆ ਕਿ ਸੁਰਾਂ ਦੀ ਪ੍ਰਕ੍ਰਿਆ ਵਿਚ ਭੀ ਟਾਕਰੀ ਨਾਲ ਵਿਰੋਧ ਹੋਣ ਕਰ ਕੇ ਉਸ ਵਿਚੋਂ ਗੁਰਮੁਖੀ ਨਹੀਂ ਨਿਕਲੀ, ਸਗੋਂ ਮਿਲਦੀ ਭੀ ਵਧੇਰੇ 'ਸਾਰਦਾ' ਨਾਲ ਹੀ ਹੈ, ਅਤੇ 'ਸ' ਦੇ ਸਬੰਧ ਕਰ ਕੇ ਭੀ ਪੁਰਾਣੇ ਸਮੇਂ ਤੋਂ ਲਾ ਕੇ ਗੁਰਮੁਖੀ ਦੀ ਬਹੁਤੀ ਸਦ੍ਰ-ਸਤਾ 'ਸਾਰਦਾ' ਨਾਲ ਹੀ ਸਿਧ ਹੋਈ।

੬. ਪ੍ਰ:—ਅਗੇ ਜੀ: ਬੀ: ਸਿੰਘ ਲਿਖਦਾ ਹੈ—

"ਸਾਰਦਾ ਵਿਚ 'ਸ਼' ਲਈ 'ਸ' ਅਤੇ 'ਸ' ਲਈ 'ਮ' ਦਾ ਚਿਨ੍ਹ ਹੈ।"

ਉੱਤਰ–ਇਸ ਤੋਂ ਭੀ ਇਹੋ ਸਿੱਧ ਹੁੰਦਾ ਹੈ ਕਿ ਪੰਜਾਬੀ ਵਿਚ 'ਸ਼' ਦੀ ਧੁਨੀ ਮੁੱਢੋਂ ਹੀ ਨ ਹੋਣ ਕਰ ਕੇ ਉਸ ਵਿਚ 'ਸ' ਦੀ ਹੀ ਆਵਾਜ਼ ਹੈ ਅਤੇ ਸਾਰਦਾ ਵਿਚ 'ਸ਼' ਨ ਹੋ ਕੇ 'ਸ' ਹੀ ਬੁਲਾਇਆ ਜਾਂਦਾ ਹੈ। ਤਾਂ ਤੇ ਸਾਰਦਾ ਨਾਲ ਗੁਰਮੁਖੀ ਦਾ ਸਭ ਤੋਂ ਬਹੁਤਾ ਨੇੜ ਹੈ। ਪਰ ਇਸ ਤੋਂ ਭੀ ਇਸ ਦੀ ਉਤਪਤੀ ਸਿੱਧ ਨਹੀਂ ਹੋ ਸਕਦੀ।

੭. ਪ੍ਰ:–ਅਗੇ ਆਪ ਇਨ੍ਹਾਂ ਚਿਨ੍ਹਾਂ ਨੂੰ ਸ਼ ਅਤੇ ਖ਼ ਦੇ ਥਾਂ ਪੁਰਾਣੇ ਮੰਨਦੇ ਹਨ ਤੇ ਪੰਜਾਬੀ ਵਿਚ ਵਰਤੀਂਦੇ ਪਰ-ਤੀਤ ਕਰਦੇ ਹਨ ਅਤੇ ਗੁਰਮੁਖੀ ਵਿਚ ਲੋਪ ਹੋ ਗਏ ਅਤੇ ਹੁਣ ਦੀ ਟਾਕਰੀ ਤੇ ਸਾਰਦਾ ਨਾਲ ਭੀ ਨਹੀਂ ਮਿਲਦੇ। ਪਰ **ਸ਼ਾਇਦ** ਪੁਰਾਣੀ ਪੰਜਾਬੀ ਵਿਚ 'ਸ' ਤੇ 'ਖ' ਹੇਠ ਬਿੰਦੀਆਂ ਲਾਇਆਂ ਸ਼ ਅਤੇ ਖ਼ **ਬਣਦੇ ਹੋਣਗੇ।** ਕਿਉਂਕਿ ਸਾਰਦਾ ਵਿਚ 'ਥ' ਦੇ ਥਾਂ 'ਖ' ਹੈ ਜੋ ਗੁਰਮੁਖੀ ਦੇ ਖ ਦੇ ਥਾਂ ਹੈ।

ਉ:– ਇਨ੍ਹਾਂ ਗਲਾਂ ਤੋਂ ਭੀ ਇਹੋ ਸਿੱਧ ਹੁੰਦਾ ਹੈ ਕਿ ਗੁਰਮੁਖੀ ਦਾ ਸਾਰਦਾ ਨਾਲ ਬਹੁਤਾ ਮੇਲ ਹੈ ਅਤੇ ਟਾਕਰੀ ਨਾਲ ਨਹੀਂ। ਪਰ ਇਹ ਭੀ ਕਲਪਣਾ ਦੇ ਆਧਾਰ ਤੇ ਹੈ, ਜੋ ਥਾਂ ਥਾਂ ਤੇ ਲੇਖਕ ਦੇ ਵਤੀਰੇ ਤੋਂ ਇਹ ਸਿਧ ਹੁੰਦਾ ਹੈ ਕਿ ਆਪ ਦੇ ਕਥਨ ਵਿਚ ਨ ਕੋਈ ਯੁਕਤੀ ਹੈ, ਨ ਹੀ ਖੋਜ ਹੈ ਅਤੇ ਨ ਹੀ ਉਸ ਦਾ ਕੋਈ ਨਿਰਣੀਤ ਸਿਧਾਂਤ (Conviction)

ਹੈ। ਹਾਂ–ਬਾਰ ਬਾਰ ਇਸ ਗਲ ਤੇ ਜ਼ਰੂਰ ਬੇਥਵਾ ਜ਼ੋਰ ਦਿਤਾ ਗਿਆ ਹੈ ਕਿ ਗੁਰਮੁਖੀ ਦੀ ਮੂਲ ਕੋਈ (ਅਗਿਆਤ) ਪੁਰਾਣੀ ਲਿਪੀ ਸੀ ਜਿਸ ਵਿਚੋਂ ਟਾਕਰੀ ਅਤੇ ਗੁਰਮੁਖੀ ਦਾ ਜਨਮ ਹੋਇਆ ਅਤੇ ਟਾਕਰੀ ਨਾਲ ਵਧੇਰੇ ਮਿਲਣ ਕਰ ਕੇ ਉਸ ਦੀ ਉਤਪਤੀ ਦੀ ਸੰਭਾਵਨਾਂ ਟਾਕਰੀ ਤੋਂ ਕਹਿ ਲਵੇ। ਇਸ ਲਈ ਆਪਦੇ ਏਸ ਅਸੰਗਤ ਅਤੇ ਯੁਕਤੀ ਹੀਣ ਲੇਖ ਦਾ ਕੌਡੀ ਭੀ ਮੁੱਲ ਨਹੀਂ।

੮. ਪ੍ਰ:–ਆਪ ਪੰਨਾ ੧੯–੨੦ ਪਰ ਹੋਰ ਚੰਦ ਚਾੜ੍ਹਦੇ ਹਨ–"ਅਰ ਏਹੋ ਹਾਲ '਋' ਦਾ ਹੋ ਸਕਦਾ ਹੈ। ਅ ਨੂੰ ਹੇਠਾਂ 'ਰ' ਦੀ ਟੰਗ ਲਾ ਕੇ ਇਸ ਸ੍ਵਰ ਦਾ ਕੰਮ ਲੈ ਲੈਂਦੇ ਹੋਣਗੇ, ਸੋ †ਇਹ ਕੋਈ ਵਖਰੇ ਚਿੰਨ੍ਹ ਨਹੀਂ ਸਨ। ਇਸ ਕਰ ਕੇ ਗੁਰਮੁਖੀ ਵਿਚ ਨਹੀਂ ਆਏ। ਜਿਕੁਰ ਸ੍ਵਰਾਂ ਦੇ ਭੀ ਤਿੰਨ ਹੀ ਚਿੰਨ੍ਹ ਹਨ। ਬਾਕੀ ਸਭ ਲਗਾਂ ਮਾਤ੍ਰਾਂ ਲਗਾ ਕੇ ਬਣ ਜਾਂਦੇ ਹਨ, ਅਡ ਅਡ ਚਿੰਨ੍ਹ ਓਹਨਾਂ ਵਾਸਤੇ ਨਹੀਂ ਹਨ। ਪਰ **ਤਸੱਲੀ ਦੇਣ ਵਾਲਾ ਉੱਤਰ ਤਾਂ ਕੋਈ 'ਪੁਰਾਣੀ ਪੰਜਾਬੀ' ਵਿਚ ਕੀਤਾ ਸੰਸਕ੍ਰਿਤ ਲੇਖ ਹੀ ਦੇ ਸਕਦਾ ਹੈ**। ਸੋ ਗੁਰਮੁਖੀ ਦੀ ਪੈਂਤੀ ਵਿਚ ਕੋਈ ਵਾਧਾ ਘਾਟਾ ਗੁਰਬਾਣੀ ਦੇ ਲਿਖਣ ਲਈ ਕੀਤਾ ਗਿਆ ਸਿੱਧ ਨਹੀਂ ਹੁੰਦਾ।" ਇਸ ਕਥਨ ਤੋਂ ਨਿਰਸੰਸੇ ਹੀ ਸਿਧ ਹੋ ਜਾਂਦਾ ਹੈ ਕਿ ਆਪ ਦੇ ਸਭ ਲੇਖ ਨਿਰੀ ਕਪੋਲ

---

† श, ष ਅਤੇ ऋ ਆਦਿ।

ਕਲਪਣਾ, ਖੋਜ ਰਹਿਤ ਅਤੇ ਬਿਲਕੁਲ ਨ ਤਸੱਲੀਬਖ਼ਸ਼ ਹਨ, ਜਿਸ ਕਰ ਕੇ ਆਪ ਨੂੰ ਭੀ ਤਸੱਲੀ ਨਹੀਂ। ਆਪ ਨੂੰ ਤਸੱਲੀ ਤਾਂ ਹੋਵੇ ਜੇ ਕੋਈ ਪੁਰਾਣਾ ਸੰਸਕ੍ਰਿਤ ਲੇਖ ਮਿਲੇ। ਉਹ ਮਿਲਣਾ ਅਸੰਭਵ ਹੈ। ਜਾਂ ਆਪ ਦੀ ਤਸੱਲੀ ਤਾਂ ਹੋਵੇ ਜੇ ਕੋਈ ਅਜੇਹੀ ਪੁਰਾਣੀ ਵਰਣਮਾਲਾ ਮਿਲ ਜਾਵੇ, ਜਿਸ ਵਿਚ ਇੰਨ ਬਿੰਨ ਗੁਰਮੁਖੀ ਅਖਰਾਂ ਦਾ ਕ੍ਰਮ ਅਤੇ ਸ਼ਕਲਾਂ ਆਦਿ ਦਾ ਪੂਰਾ ੨ ਸਿਲਸਿਲਾ ਮਿਲੇ। ਇਹ ਭੀ ਆਕਾਸ ਦੇ ਫੁਲਾਂ ਵਾਂਗ ਲੱਭਣਾ ਅਸੰਭਵ ਹੈ। ਤੀਜੀ ਗਲ ਪ੍ਰਤਖ ਸਪਸ਼ਟ ਅਤੇ ਧਾੜ ਧਾੜ ਕਰਦੀ ਹੋਈ ਸ੍ਰੀ ਗੁਰਬਾਣੀ ਦੀ ਆਮਨਾਯ (ਸ਼ਬਦ ਸਾਸਤ੍ਰ ਦਾ ਮੁਢ) ਹੈ। ਜਿਸ ਨੂੰ ਸਮਝ ਕੇ ਸੁਤੇ ਸਿਧ ਹੀ ਵਿਚਾਰਵਾਨ ਸੱਜਨ ਇਸ ਨਿਰਣਯ ਤੇ ਪੁਜ ਜਾਂਦਾ ਹੈ ਕਿ ਗੁਰ-ਮੁਖੀ ਲਿਪੀ, ਹੋਰ ਪੁਰਾਣੀਆਂ ਤੇ ਨਵੀਆਂ ਲਿਪੀਆਂ ਨਾਲੋਂ ਵਖਰੀ ਅਤੇ ਸਭ ਤੋਂ ਸ੍ਰਿਸ਼ਟ ਤਥਾ ਸੌਖੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮੁਖਾਰਬਿੰਦ ਤੋਂ ਹੀ ਪ੍ਰਗਟ ਹੋਈ ਹੈ। ਜਿਸ ਵਿਚ ਗੁਰੂ ਸਾਹਿਬਾਨ ਨੇ ਪੰਜ ਬਰਸ ਦੀ ਅਵਸਥਾ ਵਿਚ ਹੀ 'ਪੱਟੀ ਲਿਖੀ' ਆਦਿ ਨਿਰਦੇਸ ਦੁਆਰਾ ਗੁਰ-ਬਾਣੀ ਉਚਾਰਨ ਕੀਤੀ ਅਤੇ ਜਿਸ ਕਰ ਕੇ ਉਹ ਪੈਂਤੀ ਜਾਂ 'ਗੁਰਮੁਖੀ' ਵਰਣਮਾਲਾ ਕਹਾਈ।

੯. ਅਗੇ ਇਉਂ ਲਿਖਦੇ ਹਨ:-ਗੁਰਮੁਖੀ ਦੇ ਅ, ੲ, ਙ, ਝ, ਣ, ਨ, ਥ, ਸ ਤੇ 'ੜ' ਟਾਕਰੀ ਨਾਲ ਮਿਲਦੇ ਹਨ। ਸੋ ਗੁਰਮੁਖੀ ਟਾਕਰੀ ਤੋਂ ਬਹੁਤੀ ਬਣੀ ਹੈ।

ਉਤਰ-ਜਿਵੇਂ ਟਾਕਰੀ ਦੇ ਅੱਖਰ ਬਹੁਤੇ ਚਿਰ ਵਿਚ

ਕਈ ਵਾਰ ਬਦਲਦੇ ਆਏ, ਓਵੇਂ ਉਹ ਗੁਰਮੁਖੀ ਅਖਰ ਬਣਨ ਤੋਂ ਪਿਛੋਂ ਭੀ ਬਦਲ ਸਕਦੇ ਹਨ । ਭਾਵ—ਜਿਸ ਪ੍ਰਕਾਰ ਲੰਡਿਆਂ ਦੇ ਕਈ ਅੱਖਰ ਅਤੇ ਕ੍ਰਮ ਬਦਲਿਆ, ਓਵੇਂ ਹੀ ਟਾਕਰੀ ਦੇ ਅੱਖਰ ਅਤੇ ਕ੍ਰਮ ਬਦਲ ਕੇ ਗੁਰਮੁਖੀ ਵਾਲਾ ਬਣ ਸਕਦਾ ਹੈ । ਵਸ਼ੇਸ਼ ਕਰ ਕੇ ਅ, ੲ, ਝ, ਣ ਅਤੇ ਙ ਤਾਂ ਜ਼ਰੂਰ ਹੀ ਗੁਰਮੁਖੀ ਦੇ ਹਨ ਅਤੇ 'ੜ' ਤਾਂ ਸਾਫ ੨ ਗੁਰਮੁਖੀ ਦਾ ਹੀ ਹੋਣ ਕਰ ਕੇ ਟਾਕਰੀ ਤੇ ਲੰਡਿਆਂ ਵਿਚ ਏਥੋਂ ਹੀ ਲਇਆ ਗਿਆ ਹੈ । ਇਸ ਤੋਂ ਬਿਨਾਂ ਲੰਡਿਆਂ ਦੇ ਗ, ਜ, ਟ, ਠ, ਮ ਗੁਰਮੁਖੀ ਨੂੰ ਵੇਖਕੇ ਸੋਖੇ ਕੀਤੇ ਗਏ ਹਨ ਅਤੇ ੳ ਤੇ 'ੜ' ਭੀ ਏਦੋਂ ਹੀ ਲਏ ਗਏ ਹਨ । ਅਸਾਡੇ ਕੋਲ ਲੰਡਿਆਂ ਦੀਆਂ ੩ ਵਰਣਮਾਲਾਂ ਹਨ । ਉਨ੍ਹਾਂ ਵਿਚੋਂ ਬਹੁਤ ਸਾਰੇ ਅੱਖਰ ਮੁਗਲ ਰਾਜ ਦੇ ਅੰਤ ਵਿਚ ਗੁਰਮੁਖੀ ਦੇ ਅੱਖਰਾਂ ਵਿਚੋਂ ਲਏ ਗਏ ਹਨ ਅਤੇ ਸਭਨਾਂ ਦਾ ਕ੍ਰਮ ਬਹੁਤਾ ਗੁਰਮੁਖੀ ਦੇ ਅਨੁਸਾਰ ਹੈ ਅਤੇ ਕਈਆਂ ਦੇ ੩੦ ਅੱਖਰ ਹੀ ਹਨ, ਜਿਨ੍ਹਾਂ ਵਿਚੋਂ ੨੭ ਹੀ ਵਿਅੰਜਨ ਹਨ । ਤਾਂਤੇ ਲੰਡੇ ਤੇ ਟਾਕਰੀ ਜੈਸੇ ਪੈਰ ੨ ਤੇ ਬਦਲ ਜਾਣ ਵਾਲੇ ਘਰੋਗੀ ਅੱਖਰਾਂ ਤੋਂ ਗੁਰਮੁਖੀ ਜੈਸੀ ਸਰਬ ਵਿਆਪੀ ਵਰਣਮਾਲਾ ਦਾ ਕੋਈ ਅੱਖਰ ਬਣਿਆ ਆਖਣਾ ਲੇਖਕ ਦੇ ਕੋਰੇ ਅਗਿਆਨ ਨੂੰ ਹੀ ਸਿੱਧ ਕਰਦਾ ਹੈ ।

੧੦. ਪ੍ਰ:—ਬ੍ਰਹਮੀ ਤੋਂ ਸਾਰਦਾ ਤੇ ਨਾਗਰੀ ਬਹੁਤ ਚਿਰ ਪਿਛੋਂ ਬਣੇ । ਕਿਉਂਕਿ ਇਨ੍ਹਾਂ ਦੇ ਬਹੁਤੇ ਸਾਰੇ ਅਖਰ ਉਸ ਨਾਲ ਮਿਲਦੇ ਹਨ । ਬਲਕਿ ਬ੍ਰਹਮੀ ਤੋਂ ਟਾਕਰੀ ਤੇ ਗੁਰਮੁਖੀ ਦਾ 'ਹ' ਅਤੇ ਗੁਰਮੁਖੀ ਦੀ 'ੲ' ਪੁਰਾਣੀ 'ੲ'

ਤੋਂ ਬਦਲੀ ਹੈ। ਏਸੇ ਤਰ੍ਹਾਂ 'ਝ' ਨਾਗਰੀ ਤੋਂ ਬਦਲਕੇ ਬਣਿਆ ਹੈ। ਏਵੇਂ ਹੀ ਹੋਰ ਕਈ ਅੱਖਰ ਨਾਗਰੀ ਵਿਚੋਂ ਨਿਕਲੇ ਹਨ ਅਤੇ ਕ੍ਰਮ ਭੀ ਬਹੁਤਾ ਨਾਗਰੀ ਵਾਲਾ ਹੀ ਹੈ ਅਤੇ ਲੰਡਿਆਂ ਦਾ 'ਸ' ਤੇ 'ਹ' ਅਤੇ ਸ੍ਵਰ ਭੀ ਗੁਰਮੁਖੀ ਵਾਂਗ ਪਹਿਲਾਂ ਹੀ ਹਨ। 'ੳ' ਸ਼ਾਇਦ 'ਓਅੰਕਾਰ' ਵਿਚਲਾ ਅਖਰ ਹੋਣ ਕਰ ਕੇ ਗੁਰਮੁਖੀ ਵਿਚ ਪਹਿਲਾਂ ਰਖਿਆ ਹੈ। ਇਸ ਲਈ ਗੁਰਮੁਖੀ ਅੱਖਰ ਕੁਝ ਨਾਗਰੀ ਵਿਚੋਂ, ਕੁਝ ਬ੍ਰਹਮੀ ਤੋਂ ਅਤੇ ਕੁਝ ਟਾਕਰੀ ਤੋਂ ਹੀ ਲਏ ਗਏ ਹਨ, ਨਵਾਂ ਵਾਧਾ ਕੁਝ ਨਹੀਂ ਹੋਇਆ।

ਉਤਰ—ਬ੍ਰਹਮੀ ਤੇ ਸਾਰਦਾ ਬਹੁਤ ਪੁਰਾਣੀ ਅਤੇ ਲੜੀਵਾਰ ਗੁਰਮੁਖੀ ਨਾਲ ਨਹੀਂ ਮਿਲਦੀ। ਤਾਂਤੇ ਇਤਨੇ ਦੂਰ ਦੀਆਂ ਲਿਪੀਆਂ ਗੁਰਮੁਖੀ ਦਾ ਮੂਲ ਨਹੀਂ ਹੋ ਸਕ-ਦੀਆਂ। 'ੲ' ਆਦਿ ਅਖਰਾਂ ਦਾ ਨਾਗਰੀ ਵਿਚੋਂ ਬਣਨਾ ਆਖਣਾਂ ਅੱਗ ਤੇ ਪਾਣੀ ਦੀ ਏਕਤਾ ਸਮਝਣ ਦੇ ਤੁਲ ਹੈ। ਟਾਕਰੀ ਦੇ 'ਹ' ਤੇ 'ੜ' ਅਖਰ ਪਹਿਲਾਂ ਦੇ ਬਣੇ ਆਖਣਾਂ ਜਾਂ 'ਹ' ਦੀ ਨਾਗਰੀ ਦੇ 'ਹ' ਨਾਲ ਸਦਰਸ਼ਤਾ ਆਖਣੀ ਸਾਫ ਸਾਫ ਧੋਖਾ ਦੇਣਾ ਹੈ। ਵਰਗੀ ਅਖਰਾਂ ਦਾ ਕ੍ਰਮ ਨਾਗਰੀ ਤੋਂ ਲਿਆ ਆਖਣਾ ਭੀ ਭਾਰੀ ਭੁੱਲ ਹੈ। ਕਿਉਂਕਿ ਜੇ ਵਰਗੀ ਅਖਰਾਂ ਦਾ ਕ੍ਰਮ ਨਾਗਰੀ ਤੋਂ ਲਿਆ ਮੰਨੀਏ ਤਾਂ ਸੁਰਾਂ ਅਤੇ 'ਸ', ਹ ਦਾ ਕ੍ਰਮ ਕਿਉਂ ਨ ਲਿਆ ? ਸ਼, ਖ਼ ਅਤੇ ਲ਼ ਗਜ ਇਤਿਆਦਿ ਵਿਅੰਜਨ ਅਤੇ ਰ੍ਰਿ, ਲ੍ਰਿ ਸ੍ਵਰ ਕਿਉਂ ਛਡੇ ? ਉਚਾਰਨ ਕਿਉਂ 'ਛਡਿਆ' ਇਤਿ-ਆਦੀ ਸਾਰੀ ਪ੍ਰਕ੍ਰਿਆ ਹੀ ਗੁਰਮੁਖੀ ਦੀ ਸਭ ਤੋਂ ਵਖਰੀ

ਅਤੇ ਸੁੰਦਰ ਹੋਣ ਕਰ ਕੇ ਗੁਰਮੁਖੀ ਅਖਰ ਤੇ ਉਨ੍ਹਾਂ ਦਾ ਕ੍ਰਮ ਨਾਗਰੀ ਆਦਿ ਕਿਸੇ ਭੀ ਮਾਨੁਖ ਕ੍ਰਿਤ ਵਰਣਮਾਲਾ ਤੋਂ ਨ ਲੈ ਕੇ ਗੁਰੂ ਸਾਹਿਬ ਦਾ ਆਪਣਾ ਹੀ ਹੈ।
'ੳ' ਦੇ ਆਦਿ ਰਖਣ ਦਾ ਕਾਰਣ ਨਿਰਾ ੧ੳ ਦੇ ਵਿਚ ਹੋਣ ਕਰ ਕੇ ਨਹੀਂ, ਕਿੰਤੂ ਮੁਢਲੀ (ਮੰਦ੍ਰ) ਧੁਨੀ ਦਾ ਪ੍ਰਤਿਨਿਧਿ ਹੋਣ ਕਰ ਕੇ ਪਹਿਲਾਂ ਰਖਿਆ ਹੈ। ਜੋ ਹਿੰਦੀ-ਸੰਸਕ੍ਰਿਤ ਵਾਲਿਆਂ ਨੂੰ ਨ ਸੁਝਿਆ, (ਦੇਖੋ ਸ੍ਰੀ ਗੁਰੂ ਵਿਆਕਰਣ ਪੰਚਾਇਣ)।

੧੧. ਪ੍ਰ:-ਨਾਗਰੀ ਵਿਚੋਂ ਗੁਰਮੁਖੀ ਨਹੀਂ ਨਿਕਲੀ। ੧. ਇਹਦੇ ਕੁਝ ਅਖਰ ਉਸ ਨਾਲ ਮਿਲਦੇ ਹਨ। ੨. ਟਾਕਰੀ ਤੇ ਸਾਰਦਾ ਨਾਲ ਗੁਰਮੁਖੀ ਦੇ ਬਹੁਤੇ ਅਖਰ ਮਿਲਦੇ ਹਨ ੩. ਟਾਕਰੀ ਤੇ ਗੁਰਮੁਖੀ ਇਕੋ ਸੋਮੇਂ ਤੋਂ ਨਿਕਲੀਆਂ ਹਨ ਟਾਕਰੀ ਪਹਿਲਾਂ ਦੀ ਹੋਣ ਕਰ ਕੇ ਇਸ ਵਿਚੋਂ ਗੁਰਮੁਖੀ ਦੇ ਅਖਰ ਬਹੁਤੇ ਨਿਕਲੇ ਹਨ।

ਉਤਰ-ਇਹ ਭੀ ਆਪ ਦੀ ਭੁਲ ਹੈ। ਕਿਉਂਕਿ (੧) ਨਾਗਰੀ ਨਾਲ ਗੁਰਮੁਖੀ ਦੇ ਕੁਝ ਅੱਖਰਾਂ ਦਾ ਮਿਲਨਾ ਉਸ ਦੀ ਉਤਪਤੀ ਦਾ ਜ਼ਰੂਰੀ ਕਾਰਣ ਨਹੀਂ ਬਣ ਸਕਦਾ। ਬਲਕਿ ਲਿਖਦੇ ਹਨ ਕਿ ਨਾਗਰੀ ਨਾਲੋਂ **ਬਹਰਹਾਲ ਗੁਰਮੁਖੀ ਪੁਰਾਣੀ ਹੈ।** (੨ ਸਾਰਦਾ ਨਾਲ ਭੀ ਅਚਾਨਕ ਹੀ ਕੁਝ ਅੱਖਰ ਗੁਰਮੁਖੀ ਦੇ ਮਿਲ ਜਾਣ ਨਾਲ ਗੁਰਮੁਖੀ ਦਾ ਸਾਰਦਾ ਤੋਂ ਬਣਨਾ ਸਿਧ ਨਹੀਂ ਹੁੰਦਾ। (੩) ਟਾਕਰੀ ਆਦਿ ਪਹਾੜੀ ਵਰਣਮਾਲਾ ਸਾਹਿਤ ਜਕ

ਲਿਪੀਆਂ ਵਿਚੋਂ ਸਮੇਂ ਸਮੇਂ ਸਿਰ ਨਿਕਲੀਆਂ ਹਨ। ਇਹ ਕ੍ਰਿਸੇ ਦਾ ਮੂਲ ਕਾਰਣ ਨਹੀਂ ਬਣ ਸਕਦੀਆਂ। ਸਗੋਂ ਪੂਰਬੋਕਤ ਵਿਚਾਰ ਤੋਂ ਇਹੋ ਜਾਣਿਆ ਜਾਂਦਾ ਹੈ ਕਿ ਟਾਕਰੀ ਨੇ ਕਈ ਅਖਰ ਗੁਰਮੁਖੀ ਤੋਂ ਲਏ ਹਨ। ਇਸ ਲਈ ਗੁਰਮੁਖੀ ਦਾ ਗੁਰੂ ਸਾਹਿਬ ਤੋਂ ਹੀ ਪ੍ਰਗਟ ਹੋਣਾ ਪ੍ਰਤੱਖ ਸਿਧ ਹੋਣ ਕਰ ਕੇ ਇਸ ਦਾ ਸੋਮਾ ਕੋਈ ਪੁਰਾਣੀ ਲਿਪੀ ਨਹੀਂ ਹੈ।

੧੨. ਪ੍ਰ:—ਲੇਖਕ ਇਸ ਗਲ ਤੇ ਜ਼ੋਰ ਦਿੰਦਾ ਹੈ ਕਿ ਨਾਗਰੀ ਨਾਲੋਂ ਗੁਰਮੁਖੀ ਬਹੁਤ ਪੁਰਾਣੀ ਹੈ ਅਤੇ ਉਹ ਪੁਰਾਣੇ ਸਮੇਂ ਪੰਜਾਬ ਵਿਚ ਪ੍ਰਚਲਿਤ ਕਿਸੇ (ਅਗ੍ਯਾਤ) ਲਿਪੀ ਤੋਂ ਨਿਕਲੀ ਹੈ, ਜੋ ਮੁਸਲਮਾਨੀ ਸਮੇਂ ਵਿਚ ਦਬ ਗਈ ਸੀ।

ਉਤਰ ਇਹ ਗਲ ਬਿਲਕੁਲ ਠੀਕ ਹੈ ਕਿ ਅਜ ਕਲ ਦੀ ਨਾਗਰੀ ਗੁਰਮੁਖੀ ਨਾਲੋਂ ਠੀਕ ਨਵੀਂ ਹੈ। ਜੋ ਪੰਜਾਬ ਵਿਚ ਆਉਣ ਤੋਂ ਪਹਿਲਾਂ ਹੀ ਦੱਖਣੀ ਸਿਖਾਂ ਅਤੇ 'ਸਿਧ ਮਾਤ੍ਰਿਕਾ' ਦੇ ਰਾਹੀਂ ਕਈ ਅਖਰ ਗੁਰਮੁਖੀ ਵਰਣ-ਮਾਲਾ ਤੋਂ ਲੈ ਚੁਕੀ ਸੀ। ਜੈਸੇ ਦੱਖਣੀ ਟਕਸਾਲ ਦੇ ਝ, ਣ, ਅ, ਘ, ਮ ਅਤੇ ਲ ਆਦਿ ਕਈ ਅਖਰ ੧੭ਵੀਂ ਸਦੀ ਵਿਚ 'ਦਖਣੀ ਓਂਕਾਰ' ਆਦਿ ਗੁਰਬਾਣੀ ਦੀਆਂ ਪੋਥੀਆਂ ਵਿਚੋਂ ਸੰਸਕ੍ਰਿਤ ਤੇ ਨਾਗਰੀ ਵਿਚ ਆ ਚੁਕੇ ਸਨ। ਇਸ ਦਾ ਸਬੂਤ ਪੱਥਰ ਦੇ ਛਪੇ ਦੇ ਸੰਸਕ੍ਰਿਤ ਅਤੇ ਨਾਗਰੀ ਦੇ ਛਪੇ ਗ੍ਰੰਥਾਂ ਵਿਚੋਂ ਮਿਲਦਾ ਹੈ। ਇਸ ਦਾ ਵਿਸ਼ੇਸ਼ ਵਰਣਨ

ਅਸੀਂ 'ਵਿਸ੍ਵਵਰਣਮਾਲਾ' ਨਾਮੇ ਪੁਸਤਕ ਵਿਚ ਕਰਾਂਗੇ। ਜੋ ਗੁਰਮੁਖੀ ਦਾ ਜਨਮ ਕਿਸੇ ਪੁਰਾਣੀ ਲਿਪੀ ਤੋਂ ਆਖਦੇ ਹਨ ਉਸ ਦਾ ਨਾਮ ਨਿਸ਼ਾਨ ਆਪ ਨਹੀਂ ਲਿਖ ਸਕੇ ਅਤੇ ਨਾ ਹੀ ਆਪ ਨੂੰ ਪੂਰਾ ਪੂਰਾ ਨਿਸ਼ਚਾ ਹੀ ਹੈ ਕਿ ਉਹ ਕਿਹੋ ਜਿਹੀ ਸੀ? ਜਾਂ ਕਦੋਂ ਅਤੇ ਕਿਸ ਥਾਂ ਪ੍ਰਚਲਿਤ ਸੀ? ਅਥਵਾ ਉਸ ਵਿਚ ਕਿਹੜੀ ਸਾਹਿਤਜਕ ਪੁਸਤਕ ਵੇਖੀ ਗਈ ਹੈ? ਇਸ ਲਈ ਉਸ ਅਗਿਆਤ ਵਰਣ-ਮਾਲਾ ਤੋਂ ਪ੍ਰਤੱਖ ਪ੍ਰਗਟ ਗੁਰਮੁਖੀ ਦੀ ਉਤਪਤੀ ਆਖਣੀ "ਆਕਾਸ਼ ਦੇ ਫੁਲਾਂ ਤੋਂ ਸੁਗੰਧਿ ਆਉਂਦੀ" ਆਖਣ ਤੋਂ ਘਟ ਨਹੀਂ।

# ਲਿਪੀਆਂ ਦਾ ਟਾਕਰਾ

"ਗੁਰਮੁਖੀ ਦੇ ਜਨਮ" ਦਾ ਕਰਤਾ ਵਰਨਾ ਦੀ ਸੰਖਿਆ ਅਤੇ ਸ਼ਕਲਾਂ ਦਸਕੇ ਉਨਾਂ ਦਾ ਪਰਸਪਰ ਟਾਕਰਾ ਕਰਦਾ ਹੈ। ਯਥਾ:—

੧੩. ਪ੍ਰ:— ਅਸ਼ੋਕ ਦੇ ਵੇਲੇ ਦੋ ਪ੍ਰਕਾਰ ਦੇ ਅਖਰ ਸਨ (੧) ਖਰੋਸਤੀ ਜਾਂ ਗੰਧਾਰੀ

(ਅ) ਜਿਨ੍ਹਾਂ ਨੂੰ ਪਿਛੋਂ ਬੋਲੀ ਦੇ ਕਾਰਨ "ਪਾਲੀ" ਨਾਮ ਦਿਤਾ ਗਿਆ ਉਸ ਸਮੇਂ ਉਸਦੇ ਨਾਉਂ ਦਾ ਪਤਾ ਨਹੀਂ ਲਗਿਆ 'ਹਿਊਮੈਨਸਾਂਗ' ਇਸਨੂੰ 'ਬ੍ਰਾਹਮੀ' ਲਿਖਦਾ ਹੈ। ਅਤੇ ਸਾਰੇ ਹਿੰਦ (ਉਤਰੀ ਤੇ ਦਖਣੀ) ਵਿਚ ਵਰਤੀਂਦੀ ਦਸਦਾ ਹੈ।

ਵਿਚਾਰ:— ਇਹ ਠੀਕ ਹੈ। ਕਿ ਅਸ਼ੋਕ ਦੇ ਸਮੇਂ ਪੁਰਾਣੀ ਬ੍ਰਾਹਮੀ ਹੀ ਸੀ ਜੋ ਉਤਰੀ ਤੇ ਦਖਣੀ ਭੇਦ ਤੇ ਦੋ ਪ੍ਰਕਾਰ ਦੀ ਸੀ। ਉਤਰੀ ਵਿਚੋਂ ਸਮਾਂ ਪਾਕੇ ਸਾਰਦਾ ਅਤੇ ਫੇਰ ਉਸਤੋਂ ਹੀ ਉਰੇ ਆਕੇ ਗੁਪਤਾ ਤਥਾ 'ਸਿਧਮਾਤ੍ਰਕਾ' ਬਣੀਆਂ। ਜਿਸ ਵਿਚ ਹਿਊਮੈਨਸਾਂਗ ਦਾ ਕਥਨ ਪ੍ਰਮਾਣ ਹੈ। ਉਸਦਾ ਆਸ਼ਾ ਇਹ ਹੈ ਕਿ ਉਹ ਬ੍ਰਾਹਮੀ ਦਾ ਨਵਾਂ ਰੂਪ ਹੈ, ਜਿਸਨੂੰ ਬੋਧੀਆਂ ਨੇ ਬਣਾਇਆ ਅਤੇ ਅਲਬਰੂਨੀ ਦੇ ਸਮੇਂ 'ਸਿਧਮਾਤ੍ਰਕਾ' ਦਾ ਅਧਿਕ ਪ੍ਰਚਾਰ ਸੀ। ਜੋ ਸ੍ਰੀ ਹਰਸ਼ ਵਰਧਨ ਅਤੇ ਪਾਲ ਬੰਸੀ ਰਾਜਿਆਂ ਦੇ ਸਮੇਂ ਤੋਂ ਪ੍ਰਵਿਰਤ ਹੋਈ ਸੀ। ਦੂਜੇ ਅਖੱਰ ਅਸ਼ੋਕ ਦੇ ਸਮੇਂ ਖਰੋਸਤੀ ਦੇ ਸਨ।

ਜਿਸ ਦੀ ਉਤਪਤੀ ਗੰਧਾਰ ਦੇਸ਼ ਵਿਚ ਹੋਈ। ਓਥੋਂ 'ਫਿਨਸ਼' ਵਿਚ ਪ੍ਰਵਿਰਤ ਹੋਈ। ਖਰੋਸਤੀ ਦੇ ਪਛਮੀ ਤੇ ਪੂਰਬੀ ਦੋ ਰੂਪ ਸਨ। ਪਛਮੀ ਮਿਸ੍ਰ ਆਦਿ ਵਿਚ ਅਤੇ ਪੂਰਬੀ ਦਖਣ ਭਾਰਤ ਦੇ 'ਭੋਜ' ਤੇ 'ਕੱਛ' ਆਦਿ ਦੇਸਾਂ ਵਿਚ ਪ੍ਰਵ੍ਰਿਤ ਹੋਈ ਸੀ। ਪਰ ਇਹ ਸਭ ਦੇਸੀ ਲਿਪੀਆਂ ਸਨ। ਸੰਸਕ੍ਰਿਤ ਬ੍ਰਾਹਮਣਾਂ ਦੇ ਟਿਕਾਣਿਆਂ ਵਿਚ ਵਰਤੀਂਦੀ ਰਹੀ।ਅਰਥਾਤ ਜਦੋਂ ਬੋਧੀਆਂ ਦੀ ਪ੍ਰਭੁਤਾ ਹੁੰਦੀ ਸੀ ਤਾਂ ਬ੍ਰਾਹਮੀ, ਪਾਲੀ ਅਤੇ ਸਿਧ ਮਾਤ੍ਰਕਾ ਵਧ ਜਾਂਦੀ ਸੀ। ਅਤੇ ਜਦੋਂ ਬ੍ਰਹਮਣੀ ਰਾਜਿਆਂ ਦੀ ਮੁਖਤਾ ਹੁੰਦੀ ਸੀ ਤਾਂ ਸੰਸਕ੍ਰਿਤ ਦੀ ਉਨਤੀ ਹੋ ਜਾਂਦੀ ਸੀ। ਪਰ ਬਹੁਤਾ ਸੰਸਕ੍ਰਿਤ ਹੀ ਰਾਜਸੀ ਭਾਸ਼ਾ ਸੀ ਅਤੇ ਉਸਦੇ ਅੱਖਰ 'ਸਾਰਦਾ' ਵਾਲੇ ਹੀ ਰਹੇ ਹਨ।

੧੪ ਪ੍ਰ:– ਬ੍ਰਾਹਮੀ ਤੋਂ ਹੀ ਦ੍ਰਾਵੜੀ, ਤੁਲੂ ਤੇ ਕਾਨੜੀ ਆਦਿ ਬਣੀਆਂ ਹਨ। ਗੁਪਤ ਖਾਨਦਾਨ ਦੇ ਸਮੇਂ ਬ੍ਰਹਮੀ ਹੀ 'ਗੁਪਤਾ' ਕਹਾਈ। ਸਾਰਦਾ (ਕਸ਼ਮੀਰੀ) ਇਸੇ 'ਗੁਪਤਾ' ਤੋਂ ਬਣੀ। ਉਨਾਂ ਤੋਂ ਹੀ ਹਉਲੀ ੨ ਲੰਡੇ, ਮਾਰ-ਵਾੜੀ ਤੇ ਪੰਜਾਬੀ ਅੱਖਰ ਬਣ ਗਏ।

ਉਤਰ– ਇਹ ਕਥਨ ਬਿਲਕੁਲ ਅਸ਼ੁਧ ਹੈ ਕਿ ਗੁਪਤਾ ਤੋਂ ਹੀ ਸਾਰਦਾ ਬਣੀ। ਕਿਉਂ ਕਿ 'ਗੁਪਤਾ' ਦੀ ਪ੍ਰਵਿਰਤੀ ੫ ਵੀਂ ਸਦੀ ਈ: ਤੋਂ ਹੀ ਮੰਨੀ ਜਾ ਸਕਦੀ ਹੈ। ਪਰ ਕਸ਼ਮੀਰੀ ਜਾਂ ਸਾਰਦਾ ਪਾਣਿਨੀ ਤੋਂ ਭੀ ਪਹਿਲਾਂ ਦੀ ਸਿਧ ਹੁੰਦੀ ਹੈ ਜਿਸ ਵਿਚ ਪਾਣਿਨਿ ਤੇ 'ਬਿਆਡੀ' ਆਦਿ ਰਿਸ਼ੀਆਂ ਨੇ ਅਪਣੇ ਗ੍ਰੰਥ ਲਿਖੇ। ਅਤੇ ਜਿਸ ਵਿਚ ਉਨ੍ਹਾਂ ਦੇ ਅਧਿਆਪਕ 'ਉਪ ਵਰਸ਼' ਆਦਿ ਕੰਮ ਕਰਦੇ ਸਨ।

ਸਗੋਂ ਉਨ੍ਹਾਂ ਤੋਂ ਪਹਿਲੇ ਭਰਤ ਮੁਨੀ ਆਦਿ ਦੇ ਨਾਟ੍ਯ ਸਾਸਤ੍ਰ ਅਤੇ ਪਾਣਿਨਿ ਆਦਿ ਦੇ "ਜਾਮਵੰਤ ਵਿਜੈ" ਆਦਿ ਕਾਵ੍ਯ ਗ੍ਰੰਥ ਅੱਜ ਮਿਲਦੀਆਂ ਹਨ। ਜੇ ਹੋਰ ਦੀਰਘ ਵਿਚਾਰ ਕਰੀਏ ਤਾਂ ਆਚਾਰਯ ਉਪਵਰਸ਼ ਤੋਂ ਪਹਿਲੇ 'ਯਾਸ਼ਕ' ਤੇ ਕਸ਼ਯਪ ਆਦਿ ਆਚਾਰਯਾਂ ਨੇ ਵੇਦ ਦੇ ਨਿਰੁਕਤ-ਨਿਘੰਟੂ ਤਥਾ ਪ੍ਰਾਤਿ ਸ਼ਾਖਾਂ (ਵਿਆਕਰਣ) ਬਣਾਏ। ਸ਼ਾਕਟਾਯਨ ਆਦਿ ਦੇ ਵਿਆਕਰਣ ਬਣੇ। ਜੋ ਬ੍ਰਾਹਮੀ ਜੈਸੀ ਚਿੰਨ੍ਹ ਲਿਪੀ ਵਿਚ ਇਸ ਪ੍ਰਕਾਰ ਦੀ ਉਚ ਵਿਦਿਆ ਦੇ ਗ੍ਰੰਥ ਨਹੀਂ ਲਿਖੇ ਜਾ ਸਕਦੇ ਸਨ। ਉਹਨਾਂ ਲਈ 'ਸਾਰਦਾ' ਲਿਪੀ ਹੀ ਸੀ। ਜਿਸ ਵਿਚ ਵੇਦ ਬਿਆਸ ਨੇ ਵੇਦ ਮੰਤ੍ਰ ਲਿਖੇ। ਜੋ ਉਸ ਸਮੇਂ ਭੁਲ ਚੁਕੀ ਸੀ। ਉਹ ਸਾਰਦਾ ਤੋਂ ਬਿਨਾਂ ਹੋਰ ਕੋਈ ਨਹੀਂ ਸੀ। ਇਸ ਗੱਲ ਨੂੰ ਉਕਤ ਲੇਖਕ ਨੇ ਭੀ ਮੰਨਿਆ ਹੈ। ਏਸੇ ਸਾਰਦਾ ਦੇ ਹੀ ਕ੍ਰਮ ਤੇ 'ਗੁਪਤਾ' ਸਿਧਮਾਤ੍ਰਕਾ, ਨਾਗਰੀ, ਨਾਗਰ, ਲੰਡੇ ਤੇ ਟਾਕਰੀ ਆਦਿ ਰੂਪਾਂਤਰ ਹਨ। ਅਤੇ ਕੋਈ ਭੀ ਪੰਜਾਬੀ ਅੱਖਰ ਗੁਰੂ ਸਾਹਿਬ ਦੇ ਸਮੇਂ ਤਕ ਪੰਜਾਬ ਵਿਚ ਉਕੇ ਹੀ ਨਹੀਂ ਸਨ। ਇਸ ਲਈ ਪੰਜਾਬੀ ਵਰਣ ਮਾਲਾ ਨੂੰ **ਕਿਸੇ ਪੁਰਾਣੀ** ਲਿਪੀ ਦਾ ਰੂਪਾਂਤਰ ਮੰਨਣਾ ਲੇਖਕ ਦੇ ਅਗਿਆਨ ਨੂੰ ਹੀ ਸਿਧ ਕਰਦਾ ਹੈ।

੧੫ ਪ੍ਰ:- ਉਜੈਨ-ਮਾਲਵਾ ਆਦਿ ਦੀ ਲਿਪੀ 'ਨਾਗਰ' ਹੈ। ਪਰ ਉਹ ਹੁਣ ਦੀ ਨਾਗਰੀ ਤੋਂ ਭਿੰਨ ਹੈ। ਅਤੇ ਉਸ ਦੇ ੲ, ਘ, ਣ, ਤ, ਪ, ਯ, ਮ, ਖ ਅਖਰ ੧੧ ਵੀਂ ਸਦੀ ਬਿਕ੍ਰਮੀ ਵਿਚ **ਗੁਰਮੁਖੀ ਵਰਗੇ ਸਨ।**

ਉਤਰ:-ਇਸਦਾ ਆਸ਼ਾ ਹੈ ਕਿ ੧੧ ਵੀਂ ਸਦੀ ਵਿਚ ਉਕਤ ਅੱਖਰ ਅਜੇਹੇ ਮਧਰ ਬਣ ਗਏ ਸਨ ਜੋ ਗੁਰਮੁਖੀ ਦੀ ਸਰਲਤਾ ਵਲ ਨੂੰ ਆ ਰਹੇ ਸਨ। ਇਸ ਕਰਕੇ ਉਹ ਗੁਰਮੁਖੀ ਦੇ ਅਖਰਾਂ ਨਾਲ ਕੁਝ ਮਿਲਦੇ ਸਨ, ਸਾਵੇਂ ਨਹੀਂ ਸਨ। ਇਸ ਤੋਂ ਉਹੋ ਗੁਰਮੁਖੀ ਵਿਚ ਸਾਵੇਂ ਆਉਣੇ ਸਿੱਧ ਨਹੀਂ ਹੁੰਦੇ। ਇਹ ਤਾਂ ਮੰਨੀਏ ਜੇ ਉਸ ਸਮੇਂ ਤੋਂ ਲਗਾਤਾਰ ਅੱਖਰਾਂ ਦੀ ਬਦਲਦੀ ਹੋਈ ਲੜੀ ਗੁਰਮੁਖੀ ਵਰਣ ਮਾਲਾ ਨਾਲ ਜੁੜ ਜਾਵੇ। ਇਸ ਲਈ ਉਕਤ ਅਖਰ ਗੁਰਮੁਖੀ ਵਿਚ ਰੂਪ-ਵਟਕੇ ਨਹੀਂ ਆਏ। ਸਗੋਂ ਗੁਰਮੁਖੀ ਦੇ ਕੁਝ ਅਖਰ ਉਸ ਨੇ ਲੈ ਲਏ ਜਾਣੇ ਜਾਂਦੇ ਹਨ।

੧੬ ਪ੍ਰ:-ਮਹਾਜਨੀ ਦੇ ੩ ਸ੍ਵਰ ਅਤੇ ੨੭ ਵਿਅੰਜਨ ਹਨ। ਗੁਰਮੁਖੀ ਵਿਚ ੩ ਸ੍ਵਰ ਤੇ ੩੨ ਬਿਅੰਜਨ ਹਨ।

ਉਤਰ-ਇਸ ਦਾ ਇਹ ਭਾਵ ਹੈ ਕਿ ਗੁਰਮੁਖੀ ਦੇ ਟਾਕਰੇ ਤੇ ਮਹਾਜਨੀ ਬਿਲਕੁਲ ਅਧੂਰੀ ਹੈ। ਇਸੇ ਕਰਕੇ ਤਾਂ ਗੁਰਮੁਖੀ ਤੋਂ ਅੱਖਰ ਲੈਕੇ ਪੰਜਾਬੀ ਲੰਡੇ ਅਨੇਕ ਪ੍ਰਕਾਰ ਤੇ ਲਿਖੇ ਗਏ ਹਨ।

੧੭ ਪ੍ਰ:-ਸਾਰਦਾ ਅਤੇ ਟਾਕਰੀ ਵਿਚ ਚਾਰ ੨ ਸ੍ਵਰ ਅਤੇ ੩੨ ਵਿਅੰਜਨ ਹਨ।

ਉਤਰ-ਜੇ ਸਾਰਦਾ ਦੇ ਰਾਹੀਂ ਕਿਸੇ ਵਿਚੋਂ ਜਾਂ ਟਾਕਰੀ ਤੋਂ ਗੁਰਮੁਖੀ ਬਣੀ ਹੁੰਦੀ ਤਾਂ ਇਸਦੇ ਭੀ ੩੭ ਅਖਰ ਹੀ ਹੁੰਦੇ। ਇਸ ਲਈ ਇਹ ਟਾਕਰੀ ਜਾਂ ਹੋਰ ਲਿਪੀ ਤੋਂ ਧੀਰੇ ੨ ਨਹੀਂ ਬਣੀ।

੧੮ ਪ੍ਰ:-ਨਾਗਰੀ ਵਿਚ ੩੬ ਵਿਅੰਜਨ ਅਤੇ ੧੬ ਸੁਰਾਂ ਹਨ। ਪਰ ਸ੍ਵਰਾਂ ਵਿਚੋਂ ਅਨੁਸ੍ਵਾਰ ਅਤੇ ਵਿਸਰਗ ਵਿਅੰਜਨ ਹਨ।

ਉਤਰ-ਇਸ ਤੋਂ ਲੇਖਕ ਦੀ ਵਿਦ੍ਵਤਾ ਦੀ ਕਲਈ ਖੁਲ ਜਾਂਦੀ ਹੈ। ਕਿਉਂਕਿ ਨਾਗਰੀ ਵਿਚ ਅਨਸ੍ਵਾਰ ਤੇ ਵਿਸਰਗ ਭੀ ਸ੍ਵਰ ਨਹੀਂ ਮੰਨੇ ਸਗੋਂ ਵਿਅੰਜਨ ਮੰਨੇ ਹਨ। ਅਤੇ 'ਅਚਪਰਾਵਨਸ੍ਵਾਰ ਵਿਸਰਗੋ" ਇਤ ਆਦਿ ਕਰਕੇ ਦਸਿਆ ਹੈ ਕਿ ਅਨਸ੍ਵਾਰ ਤੇ ਵਿਸਰਗ ਸ੍ਵਰਾਂ ਤੋਂ ਨਿਯਮ ਕਰਕੇ ਪਿਛੋਂ ਆਉਂਦੇ ਹਨ। ਸੋ ਉਨ੍ਹਾਂ ਦਾ ਸ੍ਵਰ ਹੋਣਾ ਧੀਂਙੋ ਜ਼ੋਰੀ ਨਾਗਰੀ ਦੇ ਸਿਰ ਲਾਉਣਾ ਦਸਦਾ ਹੈ ਕਿ ਲੇਖਕ ਨੂੰ ਨਾਗਰੀ ਵਰਣ ਮਾਲਾ ਦੀ ਭੀ ਸੂਝ ਨਹੀਂ। ਦੂਜੇ ਆਪ ੧੬ ਸ੍ਵਰ ਮੰਨਣ ਵਿਚ ਭੀ ਭੁਲੇਖਾ ਖਾ ਗਏ ਹਨ। ਕਿਉਂਕਿ ਨਾਗਰੀ ਵਿਚ ਮੂਲ ਸ੍ਵਰ 'ਅ, ਇ, ਉ, ਰ੍ਰਿ, ਲ੍ਰਿ, ਏਓ, ਐ, ਔ' ਇਹ ੯ ਹਨ ਅਤੇ ਵਿਅੰਜਨ ਭੀ ੩੬ ਨਹੀਂ, ਕਿੰਤੂ ੨੫ ਸਪਰਸ਼ੀ (ਵਰਗੀ) ੩ ਯ ਆਦਿ, ੪ ਊਸ਼ਮ ਸ਼ ਆਦਿ, ਅਨਸ੍ਵਾਰ ਤੇ ਵਿਸਰਗ ਅਤੇ ੩ ਸੰਯੁਕਤ = ੩੮ ਹਨ। ਸੋ ਪੰਜਾਬੀ ਵਰਣ ਮਾਲਾ ਤੋਂ ਸਪਸ਼ਟ ਹੀ ਭਿੰਨ ਹਨ।

੧੯. ਪ੍ਰ:-ਆਪ ਅਗੇ ਹੋਰ ਉਚਰਦੇ ਹਨ-"ਅਸਲ ਵਿਚ ਇਹ (ਅਨੁਸ੍ਵਾਰ ਤੇ ਵਿਸਰਗ) ਵਖਰੇ ਹਨ ਹੀ ਨਹੀਂ। ਕਿਉਂਕਿ ਨ ਤੇ ਹ ਦੇ ਥਾਂ ਹਨ।"

ਉਤਰ-ਇਸ ਕਥਨ ਤੋਂ ਤਾਂ ਚੰਗੀ ਤਰਾਂ ਸਿੱਧ ਹੋ ਗਿਆ ਕਿ ਲੇਖਕ ਨੂੰ ਅਨੁਸ੍ਵਾਰ (ਟਿਪੀ ਬਿੰਦੀ) ਦਾ ਉਕਾ ਹੀ ਪਤਾ ਨਹੀਂ। ਕਿਉਂਕਿ ਜੇ ਅਸੀਂ ਇਸਨੂੰ 'ਨ' ਦੇ ਹੀ ਥਾਂ

ਮੰਨੀਏ ਤਾਂ ਕੰਮ, ਕੰਗਣ, ਕਾਂਞਣ, ਅਤੇ ਕੰਠ ਆਦਿ ਦੇ ਥਾਂ 'ਕਨਮ, ਕਨਗਣ, ਕਾਨਜਣ, ਅਤੇ ਕਨਠ' ਆਦਿ ਪਾਠ ਭੀ ਸੁਧ ਹੀ ਮੰਨਣੇ ਪੈਣਗੇ, ਜੋ ਭਾਸ਼ਾ ਵਿਗਿਆਨ ਤੋਂ ਉਲਟ ਹੈ। ਤਾਂ ਤੇ ਅਨਸ੍ਵਾਰ ਨੂੰ ਪੰਜਾਂ ਅਨੁਨਾਸਿਕਾਂ ਦਾ ਵਿਕਾਰ ਹੀ ਮੰਨਣਾ ਠੀਕ ਹੈ। ਇਕੱਲੇ 'ਨ' ਦਾ ਆਦੇਸੀ (ਅਸਥਾਨੀ) ਮੰਨਣਾ ਅਣਜਾਣਪਣਾ ਹੈ। ਜੇ ਹੋਰ ਵਿਚਾਰ ਕਰੀਏ ਤਾਂ ਸ੍ਵਰਾਦਿ ਗਣ ਅਤੇ ਯਾਦਿਗਣ ਦੇ ਅੱਖਰਾਂ ਦੇ ਅਸਥਾਨੀ ਅਨੁਨਾਸਕਾਂ ਦਾ ਭੀ ਇਹ ਵਿਕਾਰ ਹਨ। ਜੈਸੇ 'ਅੰਸ' ਵਿਚ 'ਨ' ਦਾ, ਸੰਹਾਰ ਵਿਚ 'ਙ' ਦਾ, ਸੰਯੁਕਤ ਵਿਚ 'ਞ' ਦਾ, 'ਸੰਰੋਹ' ਵਿਚ 'ਣ' ਦਾ, ਸੰਲਗਨ ਵਿਚ 'ਨ' ਦਾ ਅਤੇ ਸੰਵਾਰ ਵਿਚ 'ਮ' ਦਾ ਵਿਕਾਰ ਟਿਪੀ ਹੈ। ਇਸ ਲਈ ਇਨ੍ਹਾਂ ਨੂੰ 'ਨ' ਦੇ ਥਾਂ ਕਹਿਣਾ ਅਸੁਧ ਅਤੇ "ਅਯੋਗਵਾਹ" ਆਖਣਾ ਹੀ ਸੁਧ ਹੈ। ਇਸਦੀ ਪੂਰੀ ੨ ਵਿਚਾਰ ਲਈ ਦੇਖੋ-ਸ੍ਰੀ ਗੁਰੂ ਵਿਆਕਰਣ ਪੰਚਾਇਣ।

੨੦ ਪ੍ਰ:-ਨਾਗਰੀ ਵਰਣਮਾਲਾ ਬਾਬਤ ਆਪ ਭਮਤ੍ਰੇ ਹੋਏ ਲਿਖਦੇ ਹਨ ਕਿ ੩੭ ਅੱਖਰ ਮੰਨਣੇ ਚਾਹੀਦੇ ਹਨ। ਜੈਸੇ-੨੫ ਵਰਗੀ ਸ, ਹ, ਯ, ਰ, ਲ, ਵ ਅਤੇ ਅਨੁਸ੍ਵਾਰ (ਬਿੰਦੀ) ਅਤੇ ਵਿਸਰਗ = ੩੩ ਵਿਅੰਜਨ ਅਤੇ ੳ, ਅ, ੲ, ਤਥਾ ਏ ਇਹ ੪ ਸ੍ਵਰ - ੩੭। ਇਹ ਭੀ ਆਪ ਦਾ ਅਗਿਆਨ ਹੈ। ਕਿਉਂਕਿ ਜਿਵੇਂ ਆਪ ਨੇ ਐ, ਓ, ਔ ਨੂੰ ਮਿਸ੍ਰਤ ਸਮਝ ਕੇ ਛਡਿਆ ਹੈ। ਉਸੇ ਪ੍ਰਕਾਰ ਏ ਭੀ ਅ+ਇ ਤੋਂ ਬਣੇ ਸਮਝ ਕੇ ਛਡਣਾ ਚਾਹੀਏ। ਅਤੇ ਅਨੁਸ੍ਵਾਰ ਤੇ ਵਿਸਰਗ ਵਿਅੰਜਨ ਭੀ ਸ੍ਵਤੰਤਰ ਵਰਣ ਨ ਹੋਣ

ਕਰਕੇ ਵਰਣਮਾਲਾ ਵਿਚ ਮੌਲਿਕ ਨਹੀਂ ਹਨ। ਤਾਂ ਤੇ ੩ ਸ੍ਵਰ ੩੧ ਵਿਅੰਜਨ ਅਤੇ 'ੜ' ਮਿਲਾ ਕੇ ੩੫ ਵਰਣ ਹੀ ਸਰਬ ਵਿਆਪੀ ਮੰਨਣੇ ਠੀਕ ਹਨ।

੨੧ ਪ੍ਰ:- ਅਗੇ ਭਾਸ਼ਾ ਵਿਗਿਆਨ ਤੋਂ ਉਕਾ ਹੀ ਅਣਜਾਣ ਲੇਖਕ ਲਿਖਦਾ ਹੈ ਕਿ ਗੁਰਮੁਖੀ ਵਰਣਮਾਲਾ ਵਿਚੋਂ ਙ, ਞ, ਣ, ਇਹ ਅਖਰ ਕਢ ਦੇਣੇ ਚਾਹੀਦੇ ਹਨ। ਕਿਉਂਕਿ ਇਹ ਬੇ ਲੋੜੇ ਹਨ। ਅਤੇ ਣ-ਨ ਦੇ ਵਰਤਣ ਵਿਚ ਗੁਰਮੁਖੀ ਕਿਤਾਬਾਂ ਕਿਸੇ ਕਾਇਦੇ ਵਿਚ ਨਹੀਂ ਤੁਰਦੀਆਂ।

ਉਤ੍ਰ- ਅੱਖਰ ਕੁਦਰਤੀ ਧੁਨੀਆਂ ਦੇ ਪ੍ਰਤੀਨਿਧੀ ਥਾਪੇ ਜਾਂਦੇ ਹਨ ਧੁਨੀਆਂ ਪ੍ਰਕ੍ਰਿਤੀਆਂ ਤੋਂ ਪ੍ਰਗਟ ਹੁੰਦੀਆਂ ਹਨ, ਜਿਨ੍ਹਾਂ ਨੂੰ ਨਾ ਕੋਈ ਘਟਾ ਸਕਦਾ ਹੈ, ਨਾ ਵਧਾ ਸਕਦਾ ਹੈ। ਇਹ ਕਿਸੇ ਦੇਸ ਵਿਚ ੨੦, ਕਿਸੇ ਵਿਚ ੨੬, ਕਿਸੇ ਵਿਚ ੩੦ ਅਤੇ ਕਿਸੇ ਵਿਚ ੩੫ ਆਦਿ ਹੁੰਦੀਆਂ ਹਨ। ਉਨ੍ਹਾਂ ਦੇ ਵਾਸਤੇ ਹੀ ਅੱਖਰ ਆਪ ਬਣਾ ਲਏ ਜਾਂਦੇ ਹਨ। ਸੋ ਜਿਹੜੀਆਂ ਧੁਨੀਆਂ ਵਰਗਾਂ ਦੇ ਤੀਜੇ ਅਖਰਾਂ ਦੇ ਨਾਸ਼ਾਂ ਬਾਣੀ ਬੋਲਣ ਤੋਂ ਪ੍ਰਗਟ ਹੁੰਦੀਆਂ ਹਨ ਉਨਾਂ ਲਈ ਙ, ਞ, ਅਤੇ ਣ ਆਦਿ ਅਖਰ (ਅਨੁਨਾਸਕ) ਜਰੂਰੀ ਕਲਪਣੇ ਪੈਂਦੇ ਹਨ। ਇਨ੍ਹਾਂ ਨੂੰ ਕੋਈ ਹਟਾਉਣ ਵਾਲਾ ਅੱਜ ਤਕ ਜੰਮਿਆ ਨਹੀਂ ਜੋ ਙ, ਞ ਤੇ ਣ ਨੂੰ ਫਾਲਤੂ ਜਾਂ ਬੇਲੋੜੇ ਸਮਝ ਕੇ ਛਡੇਗਾ ਅਸੀਂ ਓਸ ਭੱਟਾ ਚਾਰਯ ਨੂੰ ਪੁਛਾਂਗੇ ਕਿ ਤੁਸੀਂ ਇਨ੍ਹਾਂ ਅੱਖਰ ਦੇ ਥਾਂ 'ਨ' ਤੋਂ ਕੰਮ ਲੈਂਦੇ ਹੋਏ 'ਕਰਙ' ਤੇ ਕਰਨ, 'ਕਞਕ' ਤੇ ਕਨਕ ਅਤੇ

'ਮਨ' ਤੇ ਮਣ ਆਦਿ ਬਿਅੰਤ ਸ਼ਬਦਾਂ ਨੂੰ ਕਿਵੇਂ ਭਿੰਨ ਕਰੋਗੇ ? ਅਸਲ ਗਲ ਇਹ ਹੈ ਕਿ ਜੋ ਅੰਗਰੇਜ਼ੀ ਜੈਸੀ ਗਲਤ ਜ਼ਬਾਨ ਦੇ ਪਿਛਲਗ ਹਨ ਉਹ ਦੁੰਮ ਕਟੇ ਲੂੰਬੜ ਵਾਂਗ ਸਭ ਨੂੰ ਉਸ ਦੇ ਅਨੁਸਾਰੀ ਬਣਾਉਣਾ ਚਾਹੁੰਦੇ ਹਨ। ਪਰ ਅਖਾਂ ਵਾਲਿਆਂ ਦੇ ਸੌਂਹੇਂ ਇਹ ਗਲ ਅਸੰਭਵ ਹੈ।

ਜੋ ਇਹ ਆਖਿਆ ਹੈ ਕਿ 'ਣ' ਤੇ 'ਨ' ਦੇ ਭਿੰਨ ਕਰਨ ਦਾ ਕੋਈ ਫਾਇਦਾ ਨਹੀਂ। ਇਹ ਭੀ ਆਪ ਨੂੰ ਪੰਜਾਬੀ ਕੋਸ਼ ਅਤੇ ਵਿਆਕਰਣ ਦੇ ਅਗਿਆਨ ਕਰ ਕੇ ਭਾਸਦਾ ਹੈ। ਜੈਸੇ—ਪੰਜਾਬੀ ਦੇ ਰੂਢ ਸ਼ਬਦਾਂ ਦਾ ਗਿਆਨ ਤਾਂ ਕੋਸ਼ ਤੋਂ ਹੀ ਹੁੰਦਾ ਹੈ ਕਿ ਅਮਕੇ ਸ਼ਬਦ ਨੂੰ ਇਉਂ ਉਚਾਰਣਾ ਹੈ। ਪਰ ਯੋਗਿਕ ਸ਼ਬਦਾਂ ਦਾ ਗਿਆਨ ਵਿਆਕਰਣ ਨਾਲ ਹੀ ਹੁੰਦਾ ਹੈ ਕਿ ਏਥੇ 'ਅਣ' ਪ੍ਰਤ੍ਯਯ ਹੈ ਜਾਂ 'ਅਨ' ਹੈ। ਅਥਵਾ ਕਿਥੇ 'ਅਣ' ਤੋਂ 'ਅਨ' ਅਤੇ ਕਿਥੇ 'ਅਨ' ਤੋਂ 'ਅਣ' ਬਦਲ ਜਾਂਦਾ ਹੈ। ਤਾਂਤੇ ਆਪ ਪੰਜਾਬੀ ਵਿਆਕਰਣ ਤੋਂ ਉਕਾ ਹੀ ਸੁੰਨ ਹੋਣ ਕਰਕੇ 'ਣ' ਤੇ 'ਨ' ਦੀ ਵਰਤੋਂ ਸਮਝ ਨਹੀਂ ਸਕਦੇ। ਅਸਲ ਗਲ ਇਹ ਹੈ ਕਿ ਅੰਗ੍ਰੇਜ਼ੀ ਵਿਚ 'ਣ' ਤੇ 'ੜ' ਆਦਿ ਦੀ ਕਈਆਂ ਅੱਖਰਾਂ ਦੀਆਂ ਧੁਨੀਆਂ ਹੀ ਨ ਹੋਣ ਕਰ ਕੇ ਸੁਭਾਵ ਤੇ ਹੀ ਅਪੂਰਣ ਹੈ। ਇਸਦੇ ਤੱਤ੍ਵ ਨੂੰ ਨ ਸਮਝਦੇ ਹੋਏ ਅੰਗ੍ਰੇਜ਼ੀ ਬਾਜ਼ ਗੁਰ-ਮੁਖੀ ਜੈਸੇ ਪੂਰਨ ਅਖਰਾਂ ਨੂੰ ਅਪੂਰਣ ਜਾਂ ਬੇਨੌੜੇ ਆਖੀ ਜਾਂਦੇ ਹਨ। ਇਹ ਤਾਂ ਉਹ ਗਲ ਹੋਈ ਕਿ ਲਲਾਰੀਆਂ ਦੀ ਲੜਕੀ ਗਾਂਧੀਆਂ ਦੇ ਵਿਆਹੀ ਗਈ ਆਖਣ ਲਗੀ ਕਿ ਤੁਹਾਡੇ ਘਰੋਂ ਤਾਂ ਬਦਬੂ ਆਉਂਦੀ ਹੈ। ਇਹੋ ਗੱਲ ਖੋਜੀ

ਕਹਾਉਣ ਵਾਲੇ ਲੇਖਕ ਦੀ ਹੈ।

੨੨ ਪ੍ਰ:-ਗੁਰਮੁਖੀ ਵਿਚ ਸਾਰਦਾ ਤੇ ਟਾਕਰੀ ਨਾਲੋਂ 'ੜ' ਵੱਧ ਹੈ। ਉਤਨਾਂ 'ਣ' ਘਟ ਹੈ। ਸ਼ ਦੀ ਲੋੜ ਨਹੀਂ। 'ਖ਼' ਦਾ ਉਚਾਰਨ 'ਖ' ਨਾਲ ਹੋ ਜਾਂਦਾ ਹੈ। ਸੋ ਤਿਹਾਂ ਵਿਚ ੩੫ ਵਰਣ ਹੀ ਰਹਿਨ, ਬਹੁਤਾ ਭੇਦ ਨਹੀਂ।

ਉਤਰ-ਟਾਕਰੀ ਦੀ ਤਾਂ ਗੱਲ ਹੀ ਨ ਕਰੋ ਸਾਰਦਾ ਪੁਰਾਣੀ ਵਿਚ ਨਾਗਰੀ ਦੇ ਮੂਲ (ਸ਼, ਖ਼ ਆਦਿ) ਸਭ ਅਖਰ ਹਨ। ਸਾਰਦਾ ਦੇ ਨਵੀਨ ਰੂਪਾਂਤਰਾਂ ਵਿਚ ਕਈ ਅਖਰ ਉਡ ਗਏ ਹਨ। 'ਣ' ਸ੍ਵਰ ਗੁਰਮੁਖੀ ਦੀ ਅ ਮਨਾਯ ਵਿਚ ਉਕਾ ਹੀ ਸ੍ਵਤੰਤਰ ਨਹੀਂ। ਅਤੇ ਉਨ੍ਹਾਂ ਵਿਚ 'ੜ' ਉਕਾ ਹੀ ਨਹੀਂ। ਇਸਲਈ ਟਾਕਰੀ ਤੇ ਸਾਰਦਾ ਦੀ ਪ੍ਰਕ੍ਰਿਆ ਅਤੇ ਗੁਰਮੁਖੀ ਵਰਣਮਾਲਾ ਦੀ ਪ੍ਰਕ੍ਰਿਆ ਵਿਚ ਅਤਿਅੰਤ ਭੇਦ ਹੈ।

## ਗੁਰਮੁਖੀ ਤੇ ਨਾਗਰੀ ਅਖਰਾਂ ਦੀ ਸਦ੍ਰਸਤਾ-

੨੩. ਪ੍ਰ:-ਗੁਰਮੁਖੀ ਦੇ ਟ, ਠ ਨਾਗਰੀ ਦੇ ਹੀ ਹਨ।

ਉਤਰ-ਗੁਰਮੁਖੀ ਦੀ ਪੁਰਾਣੀ ਪੋਥੀਆਂ ਵਿਚ ਅ, ਹ, ਤੇ ਝ ਆਦਿ ਵਾਂਗ ਇਨਾਂ ਅਖਰਾਂ ਦੀਆਂ ਸ਼ਕਲਾਂ ਟ ਠ ਇਉਂ ਹਨ। ਜਦੋਂ ਹਿੰਦੀ ਪੜ੍ਹੇ ਲਿਖਾਰੀਆਂ ਨੇ ਨਾਗਰੀ ਦੇ ਟ, ਠ ਵੇਖੇ ਤਾਂ ਉਨ੍ਹਾਂ ਨੇ ਸੁਖਾਲ ਲਈ ਓਹੀ ਲਿਖ ਲਏ। ਜਿਸ ਤੋਂ ਇਹ ਸਿਧ ਹੁੰਦਾ ਹੈ ਕਿ ਪਹਿਲਾਂ ਗੁਰਮੁਖੀ ਦੇ ਟ, ਠ ਹੋਰਵੇਂ ਸਨ। ਇਹ ਉਨ੍ਹਾਂ ਦੇ ਨਵੀਨ ਰੂਪ ਹਨ। ਤਾਂ ਤੇ ਟ, ਠ ਭੀ ਗੁਰਮੁਖੀ ਦੇ ਮੌਲਕ ਹੀ ਹਨ।

੨੪. ਪ੍ਰ:-ਨਾਗਰੀ ਦੇ ੳ, ਖ਼, ਗ ਜ, ਢ ਗੁਰਮੁਖੀ ਨਾਲ ਬਹੁਤੇ ਅਤੇ 'ਅ' ਆਦਿ ਕੁਝ ਮਿਲਦੇ ਹਨ। ਇਸ

ਲਈ ਹੋ ਸਕਦਾ ਹੈ ਕਿ ਗੁਰਮੁਖੀ ਦੇ ਇਹ ਅਖਰ ਨਾਗਰੀ ਤੋਂ ਆਏ ਹੋਣ।

ਉਤਰ—ਓ ਅਤੇ ਙ ਹੀ ਨਾਗਰੀ ਨਾਲ ਬਹੁਤਾ ਮਿਲਦੇ ਹਨ। ਅਤੇ ਅ, ਗ, ਙ, ਪ, ਛ, ਮ ਥੋੜੇ ਮਿਲਦੇ ਹਨ—ਇਤਨੇ ੧੦ ਅਖਰ ਅਚਾਣਕ-ਮਿਲ ਜਾਣ ਨਾਲ ਇਕ ਦਾ ਰੂਪਾਂਤਰ ਦੂਜੀ ਲਿਪੀ ਨਹੀਂ ਹੋ ਸਕਦੀ ਉਹ ਭੀ ਉਸ ਦਸ਼ਾ ਵਿਚ, ਕਿ ਜਿਸ ਦਾ ਦੂਜੀ ਨਾਲ ਦੇਸ-ਕਾਲ ਆਦਿ ਦਾ ਸਬੰਧ ਭੀ ਨਾ ਹੋਵੇ।

੨੫. ਪ੍ਰ:-ਟਾਕਰੀ ਨਾਲ ਗੁਰਮੁਖੀ ਦੇ ੧੫ ਅਖਰ ਸਾਂਵੇਂ ਹਨ। ੫ ਮਿਲਦੇ ਜੁਲਦੇ ਹਨ।

ਉਤਰ—ਇਹ ਬਿਲਕੁਲ ਝੂਠ ਹੈ। ਕਿਉਂਕਿ ਆਪਦੇ ਲ਼ਿਤ ਚਿਤ੍ਰ ਤੋਂ ਗ, ਤ, ਙ, ਭ, ਰ ਤੇ ਹ ਇਹ ੭ ਅਖਰ ਹੀ ਸਾਂਝੇ ਹਨ। ਟ, ਠ ਨਾਗਰੀ ਆਦਿ ਦੇ ਹਨ। ਅਤੇ ੫ "ਮਿਲਦੇ ਜੁਲਦੇ" ਭੀ ਖਿਚ ਪਾੜ ਕੇ ਲਿਖੇ ਹਨ। ਅਸਲ ਗਲ ਤਾਂ ਇਹ ਹੈ ਕਿ ਟਾਕਰੀ ਇਕ ਪ੍ਰਕਾਰ ਦੇ ਲੰਡੇ ਹਨ। ਜਿਨ੍ਹਾਂ ਦਾ ਕੋਈ ਠੀਕ ਰੂਪ ਨਿਸਚਿਤ ਨਹੀਂ ਮੰਨਿਆ ਜਾ ਸਕਦਾ। ਕਈ ਤਾਂ ਗੁਰਮੁਖੀ ਤੋਂ ਭੀ ਲਏ ਗਏ ਹਨ। ਅਤੇ ਜੋ ਗੁਰਮੁਖੀ ਤੋਂ ਪਹਿਲਾਂ ਦੇ ਹਨ ਉਨ੍ਹਾਂ ਦਾ, ਸਾਹਿਤਕ ਰੂਪ ਨ ਹੋਣ ਕਰਕੇ ਗੁਰਮੁਖੀ ਨਾਲ ਅਤੁਟ ਸਬੰਧ ਨਹੀਂ। ਇਸ ਲਈ ਟਾਕਰੀ ਦੇ ਗੁਰਮੁਖੀ ਨਾਲ ੭ ਅਖਰ ਸਾਂਝੇ ਹੋਣੇ ਤਾਂ ਇਕ ਪਾਸੇ ਰਹੇ, ਭਾਵੇਂ ੧੫ ਭੀ ਕਿਉਂ ਨ ਹੋਣ, ਗੁਰਮੁਖੀ ਅਖਰਾਂ ਦੇ ਮੂਲ ਨਹੀਂ ਬਣ ਸਕਦੇ।

੨੬. ਜੇ ਪੂਰਬ ਪਖੀ ਇਹ ਆਖੇ ਕਿ ਅਸੀਂ ਤਾਂ ਟਾਕਰੀ ਅਤੇ ਗੁਰਮੁਖੀ ਨੂੰ ਇਕ ਦੂਜੀ ਦਾ ਕਾਰਣ ਨਹੀਂ

ਲਿਖਿਆ, ਕਿੰਤੂ ਇਹ ਆਖਦੇ ਹਾਂ ਕਿ ਇਹ ਦੋਵੇਂ ਕਿਸੇ ਇਕ ਪੁਰਾਣੇ ਸੋਮੇਂ ਵਿਚੋਂ ਨਿਕਲੀਆਂ ਹਨ। ਤਾਂ ਅਸੀਂ ਆਖਦੇ ਹਾਂ ਕਿ ਇਹ ਭੀ ਆਪ ਦੀ ਕਲਪਣਾ ਹੀ ਹੈ। ਅਰਥਾਤ ਟਾਕਰੀ ਤਾਂ ਕਿਸੇ ਵਿਚੋਂ ਜ਼ਰੂਰ ਨਿਕਲੀ ਹੀ ਹੋਵੇਗੀ, ਪਰ ਆਪ ਪਕੇ ਤੌਰ ਤੇ ਗੁਰਮੁਖੀ ਦਾ ਸਾਂਝਾ ਸੋਮਾਂ ਦਸ ਨਹੀਂ ਸਕੇ। ਕਦੇ ਆਖਦੇ ਹੋ ਕਿ ਸਿੰਧ ਵਿਚ ਕੋਈ ਲਿਪੀ ਸੀ," ਕਦੇ "ਗੁਪਤਾ ਆਦਿ ਦੇ ਰਾਹੀਂ ਬ੍ਰਾਹਮੀ ਮੂਲ ਸੀ"। ਕਦੇ ਨਾਗਰੀ ਤੋਂ ਪੁਰਾਣੀ ਕੋਈ ਵਰਣਮਾਲਾ ਕਲ-ਪਦੇ ਹੋ। ਇਸ ਲਈ ਆਪ ਦਾ ਪੱਖ ਭੀ ਕੋਈ ਨਿਸਚਿਤ ਨ ਹੋਣ ਕਰਕੇ ਮੰਨਣ ਜੋਗ ਨਹੀਂ।

੨੭. ਪ੍ਰ:–ਸਾਰਦਾ ਨਾਲ ੭ ਅਖਰ-ਕ ,ਗ, ਘ, ਪ, ਮ, ਠ, ਸ, ਸਾਂਝੇ ੧੨ 'ਮਿਲਦੇ ਜੁਲਦੇ' ੧੯ ਨਾਲ ਸਬੰਧ ਹੈ। ਇਸ ਲਈ ਸਾਰਦਾ ਦੀ ਮੂਲ ਤੋਂ ਗੁਰਮੁਖੀ ਦਾ ਨਿਕ-ਲਨਾ ਪ੍ਰਤੀਤ ਹੁੰਦਾ ਹੈ।

ਉਤਰ–ਆਪ ਦੀ ਰੀਤੀ ਨਾਲ ਤਾਂ ੭ ਹੀ ਨਹੀਂ, ਸਗੋਂ ੩, ਥ, ਠ, ਸਣੇ ੧੦ ਅਖਰ ਸਾਰਦਾ ਨਾਲ ਸਾਂਝੇ ਅਤੇ ੧੧ ਮਿਲਦੇ ਜੁਲਦੇ ਹੋਣ ਕਰਕੇ ਨਾਗਰੀ ਤੇ ਟਾਕਰੀ ਨਾਲੋਂ ਸਾਰਦਾ ਦਾ ਗੁਰਮੁਖੀ ਨਾਲ ਬਹੁਤਾ ਮੇਲ ਹੈ। ਅਤੇ ਇਸਦੇ ਕ, ਘ, ਭ, ਪ. ਮ, ਸ ਤਾਂ ਉਰਲੇ ਸਮੇਂ ਵਿਚ ਗੁਰਮੁਖੀ ਵਿਚੋਂ ਲਏ ਸਿਧ ਹੁੰਦੇ ਹਨ। ਕਿਉਂਕਿ ਪੁਰਾਣੀ ਵੈਦਿਕ ਸਾਹਿਤਜ ਵਿਚ ਇਸਦੇ ਉਕਤ ਅਖਰ ਕਾਸੀ ਵਾਲੇ ਅਖਰਾਂ ਨਾਲ ਮਿਲਦੇ ਹਨ। ਇਸਦਾ ਸਬੂਤ ਇਹ ਹੈ ਕਿ ਅਸਾਡੇ ਪਾਸ ਕਾਵਜ ਪ੍ਰਕਾਸ਼ ਆਦਿ ਦੇ "ਕਮਲ ਕਰੀ" ਆਦਿ ਟੀਕੇ ਅਤੇ ਹੋਰ ਪਥਰ ਦੇ ਛਾਪੇ ਦੇ ਕਈ ਗ੍ਰੰਥ

(ਅਦ੍ਵੈਤਸਿਧੀ ਆਦਿ) ਹਨ, ਜਿਨ੍ਹਾਂ ਵਿਚ ਸਾਰਦਾ ਲਿਪੀ ਦੇ ਉਕਤ ਅਖਰ ਪੁਰਾਣੇ ਸਮੇਂ ਦੇ ਹੀ ਹਨ। ਇਸਦਾ ਕਾਰਣ ਇਹੋ ਗਿਆਤ ਹੁੰਦਾ ਹੈ ਕਿ ਕਸ਼ਮੀਰ ਵਿਚ ਗੁਰਮੁਖੀ ਦੇ ਪ੍ਰਚਾਰ ਤੋਂ ਉਰਲੇ ਸਮੇਂ ਵਿਚ ਬ੍ਰਾਹਮਣ ਸਿਖਾਂ ਨੇ ਇਹ ੭ ਅਖਰ ਸੌਖ ਲਈ ਬਦਲ ਲਏ ਸਨ। 'ਸ਼' ਦੇ ਥਾਂ ਪੰਜਾਬ ਨਾਲ ਸਬੰਧ ਹੋਣ ਕਰਕੇ 'ਸ', ਖ਼ ਦੇ ਥਾਂ ਖ ਗੁਰਮੁਖੀ ਵਾਂਗ ਹੀ ਰਖਿਆ ਗਿਆ। 'ੜ' ਦੇ ਥਾਂ ਪੁਰਾਣਾ ਵੈਦਿਕ ਅਖਰ ਜੋ 'ੜ' ਅਤੇ ਲ ਦੇ ਥਾਂ ਸਾਂਝਾ ਸੀ, ਓਹੋ ਅੱਜ ਤਕ ਸਾਰਦਾ ਅਤੇ ਬ੍ਰਾਹਮੀ ਵਿਚ ਕਾਇਮ ਹੈ। ਅਤੇ ਵੇਦ ਮੰਤ੍ਰਾਂ ਵਿਚ ਭੀ ਅੱਜ ਤਕ ਵਰਤਿਆ ਜਾਂਦਾ ਹੈ। ਉਸ ਦਾ ਚਿਨ੍ਹ ਐ ਇਉਂ ਹੈ। ਇਸਦਾ ਉਚਾਰਣ 'ੜ' ਤੇ ਲ਼ ਦੇ ਪ੍ਰਕਾਰ ਤੇ ਹੈ। ਜੈਸੇ—"ਅਗਨੀਮੀਲ਼ੇ ਪੁਰੋਹਿਤੰ............" ਰਿਗ ੧,੧,੧ ਵਿਚ ਪ੍ਰਗਟ ਹੀ ਹੈ। ਇਨ੍ਹਾਂ ਕਾਰਣਾਂ ਤੋਂ ਸਿੱਧ ਹੁੰਦਾ ਹੈ ਕਿ ਸਾਰਦਾ ਦਾ ਗੁਰਮੁਖੀ ਨਾਲ ਸਬੰਧ ਹੋਣ ਤੇ ਹੀ 'ਕ' ਆਦਿ ਅਖਰ ਕਸ਼ਮੀਰੀ (ਸ਼ਾਰਦਾ) ਵਿਚ ਆਏ ਹਨ। ਤਾਂ ਤੇ ਗੁਰ-ਮੁਖੀ ਲਿਪੀ ਦਾ ਗੁਰੂ ਸਾਹਿਬ ਦੁਆਰਾ ਹੀ ਸਾਂਗੋਪਾਂਗ ਰਚਿਆ ਜਾਣਾ ਸਿੱਧ ਹੁੰਦਾ ਹੈ। ਅਤੇ 'ਟ', ਠ, ਨਾਗਰੀ ਤੋਂ ਨਵੀਂ ਗੁਰਮੁਖੀ ਦੇ ਵਿਕਾਸ਼ ਕਾਲ ਵਿਚ ਆਏ। ਅਤੇ 'ਕ' ਆਦਿ ੧੦ ਅਖਰ ਸਾਰਦਾ ਵਿਚ ਓਸੇ ਸਮੇਂ ਕਸ਼ਮੀਰੀ ਪੰਡਤਾਂ ਨੇ ਸਿਖੀ ਗ੍ਰਹਣ ਕਰਨ ਦੇ ਕਾਰਣ ਅੰਗੀਕਾਰ ਕੀਤੇ। ਸੋ ਗੁਰਮੁਖੀ ਅਪਣੇ ਆਪ ਵਿਚ ਸ੍ਵਤੰਤਰ ਵਰਣਮਾਲਾ ਹੈ।

ਲੰਡਿਆਂ ਦੀਆਂ ਪੈਂਤੀਆਂ ਭੀ ਅਣਗਿਣਤ ਹਨ, ਜਿਨ੍ਹਾਂ ਵਿਚੋਂ ਅਸਾਡੇ ਕੋਲ ੪ ਹਨ। ਉਨ੍ਹਾਂ ਵਿਚੋਂ ਕਿਸੇ ਦੇ ਪੰਜ ਅਤੇ ਕਿਸੇ ਦੇ ੪ ਗੁਰਮੁਖੀ ਨਾਲ ਸਾਂਝੇ ਹਨ।

ਅਤੇ ਕਿਸੇ ਦੇ ੪ ਅਤੇ ਕਿਸੇ ਦੇ ਪੰਜ ਮਿਲਦੇ ਹਨ। ਜੋ ੧੦ ਤੋਂ ਵਧ ਕਿਸੇ ਨਾਲ ਗੁਰਮੁਖੀ ਦਾ ਸੰਬੰਧ ਨਹੀਂ, ਉਹ ਭੀ ਬਹੁਤੇ ਗੁਰਮੁਖੀ ਵਿਚੋਂ ਲਏ ਗਏ ਹੋਣ ਕਰਕੇ ਉਨ੍ਹਾਂ ਤੋਂ ਭੀ ਗੁਰਮੁਖੀ ਦੀ ਪੈਂਤੀ ਨਿਰਲੇਪ ਅਤੇ ਪ੍ਰਧਾਨ ਹੈ।

## ਉਪਸੰਹਾਰ—

ਸਭ ਤੋਂ ਪਹਿਲਾਂ ਭਾਰਤ ਵਿਚ ਹੀ ਵੇਦ ਮੰਤ੍ਰਾਂ ਦੇ ਰਾਹੀਂ ਸਾਹਿਤ੍ਯ ਦਾ ਜ਼ਬਾਨੀ ਪ੍ਰਚਾਰ ਹੋਇਆ। ਕਈ ਹਜ਼ਾਰ ਵਰਸ ਪਿਛੋਂ ਬ੍ਰਾਹਮੀ ਅਖਰ ਬਣੇ ਜੋ ਕੇਵਲ ਚਿੰਨ੍ਹ ਹੀ ਸਨ। ਜਿਨ੍ਹਾਂ ਦੇ ਨਿਸ਼ਾਨਾਂ ਤੋਂ ਪ੍ਰਤੀਤ ਹੁੰਦਾ ਹੈ ਕਿ ਇਹ ਦੇਵਤਿਆਂ ਦੀ ਪੂਜਾ ਵਾਲੇ ਚਿਨ੍ਹਾਂ ਤੋਂ ਬਣੇ ਹਨ। ਇਸਦਾ ਵਿਕਾਸ ਅਜ ਤੋਂ ਤਿਨ ਹਜ਼ਾਰ ਬਰਸ ਪਹਿਲਾਂ ਹੋਇਆ ਸੀ। ਜਿਸ ਵਿਚੋਂ ਬੋਧੀਆਂ ਦੇ ਸਮੇਂ ਮਿਸ੍ਰ ਵਾਲਿਆਂ ਨੇ ਆਰਮੀਯਨ ਅਤੇ ਖਰੋਸਤੀ ਕਢੀ। ਜਿਸ ਦਾ ਪ੍ਰਚਾਰ ਢਾਈ ਹਜ਼ਾਰ ਬਰਸ ਤੋਂ ਫਾਰਸ ਵਾਲਿਆਂ ਨੇ ਕੀਤਾ। ਏਸੇ ਵਿਚੋਂ ਕੁਟਿਲਾ ਆਦਿ ਹੋਰ ਪਛਮੀ ਲਿਪੀਆਂ ਨਿਕਲੀਆਂ। ਜਿਸ ਵਿਚ ਅਸ਼ੋਕ ਦੇ ਸ਼ਿਲਾ ਲੇਖ ਹਨ। ਅਤੇ ੨੭੦੦ ਬਰਸ ਦੇ ਲਗਪਗ ਹੋਏ ਕਿ ਬ੍ਰਾਹਮੀ ਵਿਚੋਂ ਹੀ ਫਿਨਸ਼ੀ ਲੋਕਾਂ ਨੇ ਅਪਣੀ ਲਿਪੀ ਬਣਾਈ। ਜਿਸਦੇ ਅਲਫ, ਬੇ ਅਤੇ ਗਮੇਲ (ਗਾਫ) ਆਦਿ ੨੦ ਅਖਰ ਸਨ। ਇਨ੍ਹਾਂ ਲੋਕਾਂ ਦਾ ਦਖਣੀ ਤੇ ਪਛਮੀ ਭਾਰਤ ਨਾਲ ਬਿਉਪਾਰਕ ਸੰਬੰਧ ਸੀ। ਪਾਣਿਨੀ ਤੇ ਕਾਤ੍ਯਾਇਨ ਨੇ ਭੀ ਅਪਣੇ ਗ੍ਰੰਥਾਂ ਵਿਚ ਯਵਨਾਨਿ ਲਿਪੀ ਦਾ ਨਾਉਂ ਲਿਆ ਹੈ, ਜੋ ਖਰੋਸਤੀ ਹੀ ਸੀ। ਦਖਣ ਦੀਆਂ ਤਿਲਗੂ, ਕਨਾੜੀ ਅਤੇ ਕਾਲੰਗੀ

ਆਦਿ ਲਿਪੀਆਂ ਦਖਣੀ ਬ੍ਰਾਹਮੀ ਵਿਚੋਂ, ਅਤੇ ਸਾਰਦਾ, ਗੁਪਤਾ, ਸਿਧ ਮਾਤ੍ਰਕਾ, ਨਾਗਰੀ ਤੇ ਟਾਕਰੀ-ਲੰਡੇ ਆਦਿ ਲਿਪੀਆਂ ਹਉਲੀ ੨ ਉਤਰੀ ਬ੍ਰਹਮੀ ਵਿਚੋਂ ਬਣੀਆਂ ਹਨ। ਪਰੰਤੂ ਸਾਰਦਾ ਇਕ ਵਾਰ ਭੁਲੀ ਹੋਈ ਵੇਦ ਬਿਆਸ ਨੇ ਫੇਰ ਕਢੀ ਹੈ। ਫੇਰ ਤੀਜੀ ਵਾਰ ਕੁਝ ਅੱਖਰ ਗੁਰਮੁਖੀ ਤੋਂ ਲੈਕੇ ਸੁਧਰੀ। ਅਤੇ ਇਨ੍ਹਾਂ ਦੇ ਟਾਕਰੇ ਤੇ ਗੁਰਮੁਖੀ ਪੈਂਤੀ ਨੂੰ ਸ੍ਰੀ ਗੁਰ ਬਾਣੀ ਲਿਖਣ ਲਈ ਓਸੇ ਗੁਰ ਪਰਮੇਸ਼ਰ ਨੇ ਆਪਣੀ ਜਾਗਦੀ ਜੋਤ (ਗੁਰੂ ਨਾਨਕ ਸਾਹਿਬ) ਵਿਚੋਂ "ਆਸਾ ਪਟੀ" ਲਿਖਣ ਲਈ ਅਪਣੇ ਸਹਿਜ ਸੁਭਾਇ ਵਿਚ ਹੀ ਪ੍ਰਗਟ ਕੀਤਾ ਹੈ। ਜਿਸ ਦੀ ਬਾਬਤ 'ਧੁਰ ਕਰਮ-ਪ੍ਰਾਪਤ' ਸੁਰਤਿਆਂ ਨੇ "ਚਾਰੇ ਜਾਗੇ ਚਹੁੰਜੁਗੀ ਪੰਚਾਇਣੁ ਆਪੇ ਹੋਆ।.........ਆਪੇ ਪਟੀ ਕਲਮ ਆਪਿ ਆਪੇ ਲਿਖਣ ਹਾਰਾ ਹੋਆ।............" ਇਉਂ ਕਥਨ ਕੀਤਾ। ਅਤੇ ਏਸ ਸਚ ਦੇ 'ਆਵੇਸ਼ਪ੍ਰਾਪਤ' ਸੱਜਨਾਂ ਦੇ ਅਨੁਭਵ ਵਿਚ ਸਹਿਜ ਹੀ ਸਾਖਿਆਤ ਹੋ ਰਹਿਆ ਹੈ ਕਿ ਗੁਰਮੁਖੀ ਰਚਨਾ ਵਰਣ-ਮਾਲਾ ਤੋਂ ਲੈਕੇ ਸਮੱਗ੍ਰ ਗੁਰਬਾਣੀ ਤਕ ਕਿਸੇ ਮਾਨਵੀ ਸੋਚ-ਵਿਚਾਰ ਦਾ ਫਲ ਨਹੀਂ ਕਿਉਂਕਿ–

ਦੋਹਰਾ:– ਓਂਕਾਰ ਧੁਨ ਆਦਿਲੀ ਏਕ ਨਾਮ ਜਿਸ ਮੂਲ।
ਗੁਰਪਰਮੇਸ਼ਰ ਤੇ ਭਈ ਨਾਦ ਬੇਦ ਅਸਥੂਲ ੧
ਮੱਤ ਵਰਣ ਅਰ ਅੰਕ ਸਭ ਨਿਗਮਾਗਮ ਪਰਪੰਚ।
ਗੁਰਮੁਖ ਰਚਨਾ ਗੁਰਮੁਖੀ ਇਸ ਵਿਚ ਰੰਚ ਨ ਟੰਚ ੨।"।

ਇਸ ਪ੍ਰਕਾਰ ਤੇ ਈਸ਼੍ਵਰੀ ਕਲਾ ਦਾ ਚਮਿਤਕਾਰ ਹੈ।

੧੬–੭–੬੯ } (ਪੰਡਿਤ) ਕਰਤਾਰ ਸਿੰਘ
੧ ਸਾਵਣ ਸੰਗ੍ਰਾਂਦਿ } ਦਾਖਾ

ਪੰਡਿਤ ਜੀ ਦੀਆਂ ਹੋਰ

# ਛਪ ਰਹੀਆਂ ਪੁਸਤਕਾਂ

## ੧-ਪੰਜਾਬੀ-ਗੁਰਮੁਖੀ ਦੀ ਵਿਸ਼ੇਸ਼ਤਾ

ਇਸ ਵਿਚ ਪੰਜਾਬੀ ਦੀ ਪ੍ਰਾਚੀਨਤਾ, ਵਿਆਪਕਤਾ, ਉੱਤਮਤਾ, ਵਿਗਿਆਨਤਾ ਆਦਿ ਪ੍ਰਕਰਣਾਂ ਦੁਆਰਾ ਹਿੰਦੀ ਨਾਲੋਂ ਗੁਰਮੁਖੀ-ਪੰਜਾਬੀ ਦੀ ਵਿਸ਼ੇਸ਼ਤਾ ਸਿਧ ਕੀਤੀ ਗਈ ਹੈ।

## ੨-ਜਪੁਜੀ ਸਾਹਿਬ ਸਟੀਕ

ਜਿਸ ਵਿਚ ਵਿਆਕਰਣਕ, ਸਾਹਿੱਤਕ ਅਤੇ ਨਿਆਇ ਰੀਤੀ ਨਾਲ ਗੁਰਮਤ ਸਿਧਾਂਤ ਅਨੁਸਾਰੀ ਵਿਆਖਿਆ ਕੀਤੀ ਗਈ ਹੈ।

## ੩-ਦਰਸ਼ਨ ਪਰਿਭਾਸ਼ਾ, ਪਹਿਲਾ ਹਿੱਸਾ

ਜਿਸ ਵਿਚ ਭਾਰਤੀ ਦਰਸ਼ਨਾਂ ਦਾ ਸੰਖੇਪ ਤੋਂ ਸਿਧਾਂਤ ਅਤੇ ਇਤਿਹਾਸ ਵਰਨਨ ਕੀਤਾ ਗਿਆ ਹੈ।

---

ਪ੍ਰਿੰਟਰ-ਸ: ਸੰਤੋਖ ਸਿੰਘ ਦੇ ਅਧਿਕਾਰ ਹੇਠ
"ਪੰਜਾਬ ਗਿਆਨੀ ਪ੍ਰੈਸ" ਭਦੌੜ ਹਾਊਸ, ਲੁਧਿਆਣਾ
ਵਿਚ ਛਪਿਆ।